# ਸਿਮਰਤੀ ਅੰਕ

PUNJABI MONTHLY, NEW DELHI APRIL 2024, Vol.20, Issue: 8 ₹ 40

# ਵਰਤਮਾਨ ਹਿੰਦੁਸਤਾਨ

# VARTMAN HINDUSTAN

## ਸ੍ਰੀ ਮਾਤਾ ਚੰਦ ਕੌਰ ਜੀ ਨੂੰ ਸਮਰਪਿਤ



(15.09.1932 - 04.04.2016)



ਸੰਤ ਮੰਗਲ ਸਿੰਘ ਜੀ ਲਾਇਲਪੁਰੀ
(1908 -- 10.4.1966)



ਸੇਠ ਪ੍ਰਤਾਪ ਸਿੰਘ
(15.11.1912--15.11.1979)



ਡਾ. ਅਮਰ ਭਾਰਤੀ
(1.10.1926 -- 14.4.2004)



ਸ੍ਰੀ ਐਸ.ਐਸ. ਮਨਧੀਰ
(19.10.1929 -- 12.4.2017)



ਸ੍ਰੀਮਤੀ ਗੁਰਮੀਤ ਕੌਰ 'ਮੀਤ'
(6.11.1951 -- 19.5.2016)

# ਵਰਤਮਾਨ ਹਿੰਦੁਸਤਾਨ

## VARTMAN HINDUSTAN

**NEW DELHI (PUNJABI MONTHLY)**


**APRIL, 2024**

**Year : 20**
**Issue : 8**
Total Pages : 28

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Whatsapp : 9810631674

*Laserset at :*
**Vartman Hindustan**
E-mail :vartmanhindustan@gmail.com
Whatsapp: 9810631674

*Printed at :*
**Ajanta Press**
WZ-26, Tihar Village
New Delhi-110018
Mob.: 981077369


ਤਤਕਰਾ



ਫੋਟੋਗ੍ਰਾਫੀ : ਸੂਰਤਪਾਲ ਸਿੰਘ (ਸ੍ਰੀ ਭੈਣੀ ਸਾਹਿਬ )

**ADVERTISEMENT TARIFF**

| | B/W | Colour |
|---|---|---|
| Per Sq. Cm. | 75/- | 105/- |
| Full Page | 30,000/- | 42,000/- |
| Half Page | 15,000/- | 21,000/- |
| Qtr. Page | 7,500/- | 10,500/- |

*Print Area in a pages :*
*24 cm x 17 cm = 408 sq. cm.*

| | |
|---|---|
| No. of columns in a page | 3 |
| Length in column | 24 cm. |
| Width of column | 5.5 cm. |

* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**ਚੰਦਾ (ਡਾਕ ਖਰਚ ਸਹਿਤ)**

ਦੇਸ਼ :
| | |
|---|---|
| ਸਾਲਾਨਾ | 350 ਰੁਪਏ |
| ਲਾਈਫ ਮੈਂਬਰ | 20,000 ਰੁਪਏ |

ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ :
| | |
|---|---|
| ਸਾਲਾਨਾ | 100 ਪੌਂਡ |
| ਲਾਈਫ ਮੈਂਬਰ | 1000 ਪੌਂਡ |

ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ :
| | |
|---|---|
| ਸਾਲਾਨਾ | 200 ਡਾਲਰ |
| ਲਾਈਫ ਮੈਂਬਰ | 3000 ਡਾਲਰ |

**VARTMAN HINDUSTAN**
**CURRENT A/C. NO. 76760200000394**
**IFSC CODE: BARB0VJRADE (Fifth digit is ZERO)**
**BANK OF BARODA, Raja Garden, New Delhi -15**

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)


...ਸੰਪਾਦਕੀ

# ਸਿੱਖੀ ਸਾਨੂੰ ਇਕ ਚੰਗੀ ਜੀਵਨ-ਜਾਚ ਸਿਖਉਂਦੀ ਹੈ - ਸਤਿਗੁਰੂ ਉਦੇ ਸਿੰਘ ਜੀ

''ਸਿਖੀ ਉਹ ਧਰਮ ਹੈ ਜੋ ਸਾਨੂੰ ਇਕ ਚੰਗੀ ਜੀਵਨ ਜਾਚ ਸਿਖਾਉਂਦੀ ਹੈ ਅਤੇ ਸਾਨੂੰ ਮੁਕਤੀ ਦਾ ਰਾਹ ਦਿਖਾਉਂਦੀ ਹੈ। ਆਨੰਦ ਕਾਰਜ ਮਰਿਯਾਦਾ ਵਿਚ ਸਿਖੀ ਸਾਦਗੀ ਦਾ ਰੂਪ ਹੈ। ਇਥੇ ਅਸੀਂ ਅਪਣੇ ਅਹੰਕਾਰ ਨੂੰ ਛਡਦੇ ਹਾਂ ਕਿਉਂਕਿ ਵਿਆਵਾਂ 'ਤੇ ਪਾਰਟੀਆਂ ਕਰਨੀਆਂ, ਜਿਆਦਾ ਪੈਸਾ ਖਰਚ ਕਰਨਾਂ ਅਤੇ ਦਿਖਾਵਾ ਕਰਕੇ ਅਸੀਂ ਆਪਣੇ ਅਹੰਕਾਰ ਦਾ ਪ੍ਰਗਟਾਵਾ ਕਰਦੇ ਹਾਂ। ਸਾਦਗੀ ਨਾਲ ਆਨੰਦ ਕਾਰਜ ਹੋਣ ਨਾਲ ਅਸੀਂ ਸੁਖੀ ਰਹਿੰਦੇ ਹਾਂ, ਕਿਉਂਕਿ ਪਾਤਸ਼ਾਹ ਜੀ ਦਾ ਹੁਕਮ ਮਣਦੇ ਹਾਂ। ਦਾਜ ਦੀ ਭੈੜੀ ਪ੍ਰਥਾ ਤੋਂ ਬਚਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ-ਇਕ ਨੌਜਵਾਨ ਤੋਂ ਦਾਜ ਰਹਿਤ ਵਿਆਹ ਕਰਨ ਦਾ ਪ੍ਰਣ ਕਰਵਾਇਆ ਸੀ। ਸਾਦਗੀ ਨਾਲ ਜੁੜਿਆਂ ਅਸੀਂ ਅਹੰਕਾਰ ਨੂੰ ਛਡਦੇ ਹਾਂ।''

ਉਪਰੋਕਤ ਬਚਨ ਸਤਿਗੁਰੂ ਉਦੇ ਸਿੰਘ ਜੀ ਨੇ ਹੋਲਾ-ਮਹੱਲਾ-2024 ਪ੍ਰੋਗਰਾਮ ਸਮੇ ਨਾਮਧਾਰੀ ਮਰਿਆਦਾ ਅਨੁਸਾਰ ਹੋਏ ਆਨੰਦ ਕਾਰਜਾਂ ਦੇ ਸਬੰਧ ਵਿਚ ਕੀਤੇ। ਵਿਸ਼ਵ ਸਾਂਤੀ ਨੂੰ ਸਮਰਪਿਤ ਇਹ ਵੱਡਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਤ੍ਰਿਵੇਣੀ ਪੁਰਬ ਦੇ ਰੂਪ ਵਿਚ 27 ਤੋਂ 31 ਮਾਰਚ ਤਕ ਮਨਾਇਆ ਗਿਆ। ਇਸ ਸਮਾਗਮ ਵਿਚ ਹਾਜ਼ਰੀ ਭਰ ਰਹੀਆਂ ਸੰਗਤਾਂ ਨੇ ਰੋਜ਼ਾਨਾ ਸਵੇਰੇ ਹਜ਼ੂਰੀ ਰਾਗੀਆਂ ਦੁਆਰਾ ਗਾਇਨ ਕੀਤੀ ਆਸਾ ਦੀ ਵਾਰ ਅਤੇ ਸਾਰਾ ਦਿਨ ਨਾਮੀ ਜਥੇਦਾਰਾਂ ਦੁਆਰਾ ਲਗਾਏ ਦਿਵਾਨ ਅਤੇ ਕਥਾ-ਕੀਰਤਨ ਦਾ ਅਨੰਦ ਵੀ ਮਾਣਿਆ।

ਸ੍ਰੀ ਸਤਿਗੁਰੂ ਜੀ ਨੇ ਸਾਧੂ ਸੰਤ ਇੰਦਰਜੀਤ ਸਿੰਘ ਰਕਬੇ ਵਾਲਿਆਂ ਦੇ ਬਚਨਾ ਦਾ ਹਵਾਲਾ ਦੇਦਿਆਂ ਫੁਰਮਾਇਆ ਕਿ ''ਗੁਰੂ ਨਾਨਕ ਦੇਵ ਜੀ ਦਾ ਧਰਮ ਅਦ੍ਵੈਤ ਦਾ ਧਰਮ ਹੈ। ਅਦ੍ਵੈਤ ਤੋਂ ਭਾਵ ਹੈ ਜਦੋਂ 'ਮੈਂ' ਮੁਕ ਗਈ ਤੇ ਫਿਰ ਮੇਰੇ ਅਤੇ ਪ੍ਰਮਾਤਮਾ ਵਿਚ ਕੋਈ ਫਰਕ ਨਹੀਂ ਰਹਿ ਜਾਂਦਾ ਤੇ ਫਿਰ ਸਾਡੇ ਲਈ ਬੇਗਾਨਾ ਕੌਣ ਹੈ? ਸੋ ਸਿਖੀ ਸਾਨੂੰ ਭਾਣਾ ਮਨੰਣਾ ਸਿਖਾਉਂਦੀ ਹੈ। ਸਾਨੂੰ ਰਜ਼ਾ ਵਿਚ ਰਹਿਣਾ ਸਿਖਾਉਂਦੀ ਹੈ। ਸਿਖੀ ਇਕ ਸੁਖ ਲੈਣ ਦਾ ਰਸਤਾ ਹੈ ਤੇ ਅਸੀਂ ਜਿਨਾਂ-ਜਿਨਾਂ ਉਸ ਰਸਤੇ ਤੇ ਤੁਰਦੇ ਹਾਂ ਓਨਾ ਹੀ ਗੁਰਬਾਣੀ ਅਨੁਸਾਰ ''ਨਾ ਕੋ ਬੈਰੀ ਨਹੀਂ ਬੈਗਾਨਾ ਸਗਲ ਸੰਗਿ ਹਮ ਕਉ ਬਨਿ ਆਈ'' ਦੀ ਅਵਸਥਾ ਨੂੰ ਪ੍ਰਾਪਤ ਕਰਦੇ ਹਾਂ। ਸ੍ਰੀ ਸਤਿਗੁਰੂ ਜੀ ਨੇ ਇਸ ਤ੍ਰਿਵੇਣੀ ਪੁਰਬ ਦੀ ਸੇਵਾ ਕਰਵਾਉਣ ਵਾਲੇ ਪਰਵਾਰ ਸਬੰਧੀ ਬਚਨ ਕੀਤੇ ਕਿ ਸੰਤ ਜੋਧ ਸਿੰਘ ਪਰਿਵਾਰ ਦੇ ਸਾਰੇ ਭਰਾਵਾਂ ਨੇ ਰਲ ਮਿਲ ਹੱਥੀਂ ਸੇਵਾ ਕੀਤੀ। ਉਹਨਾਂ ਨੂੰ ਖੁਸ਼ੀਆਂ ਬਖਸ਼ਦਿਆਂ ਕਿਹਾ ਕਿ ਸਿਖੀ ਦੀ ਇਹੋ ਵਡਿਆਈ ਹੈ ਕਿ ਜਿਥੇ ਆ ਕੇ ਅਮੀਰ ਤੇ ਗਰੀਬ ਦਾ ਫਰਕ ਮਿਟ ਜਾਂਦਾ ਹੈ। ਇਥੇ ਆ ਕੇ ਵੱਡੇ ਤੋਂ ਵੱਡਾ ਹੱਥੀਂ ਸੇਵਾ ਕਰਦਾ ਹੈ, ਭਾਂਡੇ ਮਾਂਜਦਾ ਹੈ, ਜੋੜੇ ਝਾੜਦਾ ਹੈ, ਇਕ ਪੰਗਤ ਵਿਚ ਬੈਠ ਕੇ ਲੰਗਰ ਛਕਦਾ ਹੈ।''

ਇਸ ਹੋਲੇ-ਮਹੱਲੇ ਵਿੱਚ ''ਹੁਨਰ'' ਪ੍ਰਦਸ਼ਨੀ ਵੀ ਲਗਾਈ ਗਈ ਜਿਸ ਵਿਚ ਹਸਤ ਨਿਰਮਤ ਚਿਤਰਕਾਰੀ, ਸਕੈੱਚ ਅਤੇ ਕਲਾ ਕ੍ਰਿਤੀਆਂ ਵੇਖਣ ਨੂੰ ਮਿਲੀਆਂ। ਇਸ ਵਿਚ ਬਚਿਆਂ ਤੋਂ ਲੈ ਕੇ ਵਡਿਆਂ ਤਕ ਨੂੰ ਆਪਣੇ ਹੁਨਰ ਨੂੰ ਪ੍ਰਦਰਸ਼ਿਤ ਕਰਨ ਦਾ ਮੌਕਾ ਮਿਲਿਆ ਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਅਤੇ ਮਾਤਾ ਗੁਰਸ਼ਰਨ ਕੌਰ ਜੀ ਤੋਂ ਬੱਚਿਆਂ ਨੂੰ ਅਗੇ ਵਧਨ ਦਾ ਹੌਂਸਲਾ ਤੇ ਅਸ਼ੀਰਵਾਦ ਵੀ ਪ੍ਰਾਪਤ ਹੋਇਆ।

ਇਕ ਹੋਰ ਅਲਗ ਪ੍ਰੋਗਰਾਮ 'ਆਓ ਬਿਸ਼ਨ ਸਿੰਘ ਦੇ ਵਾਰਸੋ' ਦਾ ਵੀ ਸੰਗਤ ਨੇ ਬੜਾ ਅਨੰਦ ਮਾਣਿਆਂ। ਜਿਸ ਵਿਚ 9 ਤੋਂ 14 ਸਾਲ ਤਕ ਦੇ ਬਚਿਆਂ ਵਲੋਂ ਕਿਸੇ ਵੀ ਗੁਰੂ ਸਾਹਿਬਾਨ, ਸ਼ਹੀਦ ਜਾਂ ਭਗਤਾਂ ਤੇ ਅਧਾਰਿਤ ਸਾਖੀ, ਭਾਸ਼ਨ ਜਾਂ ਕਵਿਤਾਵਾਂ ਸੁਣਾਈਆਂ ਗਈਆਂ। ਕਈ ਬੱਚਿਆਂ ਨੇ ਨਿਤਨੇਮ ਬਾਣੀਆਂ ਵਿਚੋਂ ਯਾਦ ਕੀਤੀ ਬਾਣੀ ਸੁਣਾਈ। ਭਾਗ ਲੈਣ ਵਾਲੇ ਬਚਿਆਂ ਨੂੰ ਸ੍ਰੀ ਮਾਤਾ ਗੁਰਸ਼ਰਨ ਕੌਰ ਜੀ ਦੁਆਰਾ ਉਤਸਾਹਿਤ ਕਰਨ ਦੇ ਨਾਲ ਨਾਲ ਇਨਾਮ ਵੀ ਦਿਤਾ ਗਿਆ।

ਆਸਾ ਜੀ ਦੀ ਵਾਰ ਤੋਂ ਬਾਅਦ ਵਿਦਵਾਨ ਸਜੱਣਾ ਨੇ ਅਲਗ-ਅਲਗ ਵਿਸ਼ੇ ਤੇ ਅਪਣੇ ਵਿਚਾਰ ਸੰਗਤ ਨਾਲ ਸਾਂਝੇ ਕੀਤੇ।ਇਨ੍ਹਾਂ ਵਿਚਾਰਾਂ ਨੂੰ ਅਗਲੇ ਪੰਨਿਆਂ 'ਤੇ ਸੰਖੇਪ ਵਿਚ ਦੱਸਣ ਦਾ ਯਤਨ ਕੀਤਾ ਹੈ।

ਹੋਲਾ-ਮਹੱਲਾ-2024 ਪ੍ਰੋਗਰਾਮ ਵਿਚ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਕਰ ਕਮਲਾ ਦੁਆਰਾ ਕੁਝ ਪ੍ਰਮੁਖ ਸੱਜਣਾ ਅਤੇ ਨਾਮਧਾਰੀ ਸਮਾਜ ਵਿਚ ਬੁਨਿਆਦੀ ਸੇਵਾਵਾਂ ਨਿਭਾਅ ਰਹੇ ਵਿਅਕਤੀਆਂ ਨੂੰ ਸਨਮਾਨਿਤ ਵੀ ਕੀਤਾ ਗਿਆ। ਸਨਮਾਣਤ ਵਿਅਕਤੀਆਂ ਨੂੰ ਦਿੱਤੇ ਗਏ ਮਾਣ-ਪੱਤਰ ਸੰਗਤ ਨੂੰ ਪੜ੍ਹਕੇ ਸੁਣਾਏ ਗਏ।

## ਪੰਥ ਰਤਨ ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਣ ਹਜ਼ੂਰੀ ਰਾਗੀ ਹਰਬੰਸ ਸਿੰਘ ਘੁੱਲਾ ਜੀ ਨੂੰ

ਹਜ਼ੂਰੀ ਰਾਗੀ ਸੰਤ ਹਰੰਬਸ ਸਿੰਘ ਜੀ ਘੁੱਲਾ ਨੂੰ ''ਪੰਥ ਰਤਨ ਮਾਸਟਰ ਨਿਹਾਲ ਸਿੰਘ ਯਾਦਗਾਰੀ'' ਸਨਮਾਨ ਦਿਤਾ ਗਿਆ। ਸਟੇਜ ਤੋਂ ਸੰਬੋਧਨ ਹੁੰਦਿਆਂ ਸੰਤ ਹਰਪਾਲ ਸਿੰਘ ਸੇਵਕ ਜੀ ਨੇ ਦਸਿਆ ਕਿ ਸੰਤ ਹਰਬੰਸ ਸਿੰਘ ਘੁੱਲਾ ਜੀ ਚਾਰ ਦਹਾਕਿਆ ਤੋਂ ਵੱਧ ਸਮੇਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਅਤੇ ਹੁਣ ਹਜ਼ੂਰ ਸਤਿਗੁਰੂ ਜੀ ਦੇ ਸਨਮੁਖ ਕੀਰਤਨ ਕਰ ਰਹੇ ਹਨ। ਆਪ ਜੀ ਦੇ ਰਸਭਿੰਨੇ ਕੀਰਤਨ ਵਿਚ ਬਸੰਤ ਬਹਾਰ ਜੇਹਾ ਖੇੜਾ ਹੈ। ਮੇਘ ਮਲ੍ਹਾਰ ਜਿਹੀ ਰਿਮਝਿਮ ਅਤੇ ਵਗਦੇ ਪਾਣੀ ਵਰਗੀ ਰਵਾਨੀ ਹੈ। ਆਪ ਵਲੋਂ ਗੁਰਬਾਣੀ ਗਾਇਨ ਸਮੇਂ ਪ੍ਰੇਮ ਰਸ, ਵੈਰਾਗ ਰਸ ਅਤੇ ਭਗਤੀ ਰਸ ਰੂਪਮਾਨ ਹੋ ਜਾਂਦਾ ਹੈ।ਹਰਬੰਸ ਸਿੰਘ ਘੁੱਲਾ ਜੀ ਮਾਸਟ ਨਿਹਾਲ ਸਿੰਘ ਜੀ ਦੇ ਪਹਿਲੇ ਸਮੇਂ ਵਿਚ ਸ਼ਗਿਰਦ ਵੀ ਰਹੇ ਹਨ।

## **ਸੀ. ਮਾਰਕੰਡਾ ਜੀ** ਨੂੰ ਪੰਡਤ ਗੋਪਾਲ ਸਿੰਘ ਯਾਦਗਾਰੀ ਸਨਮਾਨ

ਸੰਤ ਗੁਰਲਾਲ ਸਿੰਘ ਜੀ ਵਲੋਂ ਸੀ. ਮਾਰਕੰਡਾ ਜੀ ਨੂੰ ਦਿਤਾ ਗਿਆ ਮਾਣ-ਪੱਤਰ ਪੜ੍ਹਦਿਆਂ ਦਸਿਆ ਗਿਆ ਕਿ ਪੰਜਾਬੀ ਦੇ ਨਾਮਵਰ ਅਖਬਾਰਾਂ ਵਿਚ ਸੀ. ਮਾਰਕੰਡਾ ਜੀ ਨੇ ਬਤੌਰ ਪਤੱਰਕਾਰ ਕੰਮ ਕੀਤਾ। 18 ਦੇ ਕਰੀਬ ਕਵਿਤਾ, ਵਾਰਤਕ, ਆਲੋਚਨਾ ਅਤੇ ਅਨੁਵਾਦ ਦੀਆਂ ਪੁਸਤਕਾਂ ਆਪ ਜੀ ਪਾਠਕ ਵਰਗ ਦੀ ਝੋਲੀ ਪਾ ਚੁਕੇ ਹਨ। ਸੀ. ਮਾਰਕੰਡਾ ਜੀ ਨੇ ਪੰਡਤ ਗੋਪਾਲ ਸਿੰਘ ਜੀ ਦੀ ਪ੍ਰੇਰਨਾ ਨਾਲ ਪੰਜਾਬੀ ਸਾਹਿਤ ਸਭਾ 'ਤਪਾ' ਵਲੋਂ ਪੰਜਾਬੀ ਦੇ ਨਾਮਵਰ ਲੇਖਕ ਸੰਤ ਇੰਦਰ ਸਿੰਘ ਚਕਰਵਰਤੀ ਦੇ ਨਾਮ ਤੇ ਸਾਹਿਤਕ ਅਵਾਰਡ ਸ਼ੁਰੂ ਕੀਤਾ ਸੀ, ਜਿਸ ਦੀ ਸੇਵਾ ਨਾਮਧਾਰੀ ਦਰਬਾਰ ਵਲੋਂ ਹੁੰਦੀ ਹੈ।

## ਪ੍ਰਧਾਨ ਹਜ਼ਾਰਾ ਸਿੰਘ ਅਤੇ ਸੰਤ ਹਰਭਜਨ ਸਿੰਘ ਦਿੱਲੀ ਨੂੰ ਸੇਵਾ-ਸਨਮਾਣ ਦੀ ਬਖਸ਼ਿਸ਼

ਦਿੱਲੀ ਦੇ ਜਥੇਦਾਰ ਨਿਸ਼ਾਨ ਸਿੰਘ ਵਲੋਂ ਇਹਨਾ ਪ੍ਰਤੀ ਮਾਣ-ਪੱਤਰ ਪੇਸ਼ ਕਰਦਿਆਂ ਦਸਿਆ ਗਿਆ ਕਿ ਪ੍ਰਧਾਨ ਹਜ਼ਾਰਾ ਸਿੰਘ ਦਿੱਲੀ' ਨੂੰ ਸ੍ਰੀ ਸਤਿਗੁਰੂ ਜੀ ਦੇ ਕਰ ਕੰਵਲਾਂ ਦੁਆਰਾ ਸੇਵਾ ਸਨਮਾਨ ਨਾਲ ਨਿਵਾਜਿਆ ਗਿਆ ਹੈ। ਪ੍ਰਧਾਨ ਹਜ਼ਾਰਾ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ 1977 ਤੋਂ ਹੋਲਿਆਂ, ਮੇਲਿਆਂ ਤੇ ਹੋਰ ਸਮਾਗਮਾਂ ਵਿਚ ਸੰਗਤ ਦੇ ਜੋੜੇ ਸੰਭਾਲਨ ਦੀ ਸੇਵਾ ਮਿਲੀ ਹੋਈ ਹੈ। ਉਹਨਾਂ ਦਾ ਇਹ ਸਫਰ ਹੁਣ ਲਗਭਗ ਅੱਧੀ ਸਦੀ ਤੋਂ ਨਿਰੰਤਰ ਜਾਰੀ ਹੈ। ਜੋੜਿਆਂ ਦੀ ਸੇਵਾ ਤੋਂ ਇਲਾਵਾ ਆਪ ਦਿੱਲੀ ਵਿਖੇ ਲੰਗਰ, ਦਸਵੰਧ ਅਤੇ ਸ੍ਰੀ ਭੈਣੀ ਸਾਹਿਬ ਵਿਚ ਪ੍ਰਤਾਪ ਮੰਦਰ ਅਤੇ ਰਾਮ ਸਰੋਵਰ ਦੀ ਉਸਾਰੀ ਸਮੇਂ ਵੀ ਸੇਵਾਵਾਂ ਨਿੱਭਾਹੁੰਦੇ ਰਹੇ। 1990 ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਨੂੰ ਸ਼ਾਮ ਨਗਰ ਤੇ ਵਿਸ਼ਨੂੰ ਗਾਰਡਨ, ਨਵੀਂ ਦਿੱਲੀ ਦੀ ਨਾਮਧਾਰੀ ਸੰਗਤ ਦੀ ਪ੍ਰਧਾਨਗੀ ਬਖਸ਼ੀ।

**ਸੰਤ ਹਰਭਜਨ ਸਿੰਘ ਦਿੱਲੀ** ਨੂੰ ਵੀ ਸ੍ਰੀ ਸਤਿਗੁਰੂ ਜੀ ਦੇ ਕਰਕਵਲਾਂ ਦੁਆਰਾ ਸੇਵਾ ਸਨਮਾਨ ਨਾਲ ਸਨਮਾਨਿਤ ਕੀਤਾ ਗਿਆ। 1956 ਈ. ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਆਪ ਜੀ ਦੇ ਦਾਦਾ ਸੰਤ ਲਾਲ ਸਿੰਘ ਜੀ ਨੇ ਸੰਗਤ ਦੇ ਜੋੜੇ ਸੰਭਾਲਨ ਦੀ ਸੇਵਾ ਆਰੰਭ ਕੀਤੀ ਸੀ। ਉਹਨਾਂ ਤੋਂ ਬਾਅਦ ਇਹ ਸੇਵਾ ਆਪ ਜੀ ਦੇ ਪਿਤਾ ਸੰਤ ਤਰਲੋਕ ਸਿੰਘ ਜੀ ਨੇ ਕੀਤੀ ਅਤੇ ਬਾਅਦ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਤੀਜੀ ਪੀੜ੍ਹੀ ਦੀ ਇਹ ਸੇਵਾ ਸੰਤ ਹਰਭਜਨ ਸਿੰਘ ਨਿਭਾਉਂਦੇ ਆ ਰਹੇ ਹਨ। ਸੇਵਕ ਹਰਪਾਲ ਸਿੰਘ ਜੀ ਨੇ ਮੇਲਾ ਕਰਵਾਉਣ ਵਾਲੇ ਪਰਵਾਰ ਦੀ ਜਾਣਕਾਰੀ ਵਿਸਤਾਰ ਵਿਚ ਦਿੱਤੀ।

ਹੋਲੇ ਮਹੱਲੇ ਵਿਚ ਕਵੀ ਦਰਬਾਰ ਦੀ ਪੇਸ਼ਕਾਰੀ ਅਤੇ ਸ਼ਾਮ ਵੇਲੇ ਖੁੱਲੇ ਮੈਦਾਨ ਵਿਚ ਬੀਬੀਆਂ ਦੁਆਰਾ ਕੀਤਾ ਸ਼ਬਦ ਕੀਰਤਨ ਵੀ ਵਿਸ਼ੇਸ਼ ਆਕਰਸ਼ਨ ਦਾ ਕੇਂਦਰ ਰਿਹਾ। ਚੰਗੀ ਸੇਹਤ ਲਈ ਜਾਗਰੂਕ ਕਰਨ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਦੁਆਰਾ ਮੁਫਤ ਕੈਂਪ ਲਗਾਇਆ ਗਿਆ ਜਿਸ ਵਿਚ ਸ਼ੁਗਰ ਟੈਸਟ, ਬੀਪੀ ਚੈਕ ਦੇ ਨਾਲ-ਨਾਲ ਆਰਥੋ, ਫਿਜਿਉਥੈਰੇਪੀ, ਡਾਇਟੀਸਿਅਨ ਅਤੇ ਹੋਰ ਵੀ ਕਈ ਡਾਕਟਰਾਂ ਨੇ ਆਪਣੀਆਂ ਸੇਵਾਵਾਂ ਦਿਤੀਆਂ। ਚੰਗੇ ਸਾਹਿਤ ਨੂੰ ਪੜ੍ਹਨ ਲਈ ਸਾਧ-ਸੰਗਤ ਦਾ ਧਿਆਨ ਦਿਵਾਉਣ ਲਈ 'ਸਤਿਜੁਗ', 'ਵਰਤਮਾਨ ਹਿੰਦੁਸਤਾਨ' ਅਤੇ 'ਵਰਿਆਮ' ਮੈਗਜੀਨ ਦੇ ਬੁੱਕ ਸਟਾਲ ਲਗਾਏ ਗਏ। ਰੰਗ-ਬਿਰੰਗੇ ਸੋਹਣੇ ਫੁੱਲਾਂ ਨਾਲ ਸਜਿਆਂ ਸ੍ਰੀ ਭੈਣੀ ਸਾਹਿਬ ਨਾਮ ਸਿਮਰਨ, ਕਥਾ ਕੀਰਤਨ ਦੇ ਰੰਗ ਵਿਚ ਰੰਗਿਆਂ, ਇਕ ਅਲੌਕਿਕ ਦ੍ਰਿਸ਼ ਪੇਸ਼ ਕਰ ਰਿਹਾ ਸੀ। ਇਸ ਤਰ੍ਹਾਂ ਸਾਡੇ ਜੀਵਨ ਨੂੰ ਇਕ ਚੰਗੀ ਸੇਧ ਦੇਣ ਦਾ ਸੁਨੇਹਾ ਦੇਂਦਾ ਹੋਇਆ ਇਹ ਹੋਲਾ-ਮਹੱਲਾ ਇਤਹਾਸਿਕ ਪੈੜਾਂ ਛੱਡ ਗਿਆ।

**– ਜਿਓਤਸਨਾ ਕੌਰ**

**ਮੋਬਾ: 9736260779**

# ਹੋਲਾ ਸਮਾਗਮ-2024 'ਤੇ ਵਿਦਵਾਨ ਸੱਜਣਾ ਦੇ ਵਿਚਾਰ

## ਸੰਤ ਨਿਸ਼ਾਨ ਸਿੰਘ ਜੀ :

ਸੰਤ ਨਿਸ਼ਾਨ ਸਿੰਘ ਜੀ ਨੇ ਹੋਲੀ ਦੇ ਤਿਓਹਾਰ ਅਤੇ ਹੋਲੇ ਮਹੱਲੇ ਦੇ ਇਤਿਹਾਸਕ ਪਿਛੋਕੜ ਬਾਰੇ ਜਾਣਕਾਰੀ ਦੇਂਦਿਆਂ ਦਸਿਆ ਕਿ ਭਗਤ ਪ੍ਰਹਲਾਦ ਦੀ ਰਖਿਆ, ਹਰਨਾਖਸ਼ ਦਾ ਵੱਧ ਅਤੇ ਪ੍ਰਹਲਾਦ ਦੀ ਭੂਆ ਹੋਲਿਕਾ ਦੇ ਦਹਨ ਬਾਰੇ ਅਸੀਂ ਸੁਣਦੇ ਤੇ ਪੜ੍ਹਦੇ ਹਾਂ। ਪ੍ਰਮਾਤਮਾ ਦੇ ਰੰਗ ਵਿਚ ਰੰਗੇ 8-9 ਸਾਲ ਦੇ ਬਾਲਕ ਪ੍ਰਹਲਾਦ ਨੂੰ ਕਿਸੇ ਮੌਤ ਦਾ ਭੈ ਨਹੀਂ ਸੀ। ਉਸਨੂੰ ਸੰਸਾਰ ਦਾ ਕੋਈ ਦੁਖ ਛੋਹ ਵੀ ਨਹੀਂ ਸਕਦਾ ਸੀ, ਕਿਉਂਕਿ ਉਹ ਅਪਣੇ ਪ੍ਰਮਾਤਮਾ ਦੀ ਸ਼ਰਨ ਵਿਚ ਸੀ ਪਰ ਦੁਨਿਆਵੀ ਅੱਖ ਨਾਲ ਵੇਖਣ ਵਾਲੀ ਹੋਲਿਕਾ ਤੇ ਹਰਨਾਕਸ਼ ਉਸ ਬਾਲਕ ਨੂੰ ਮਾਰਨ ਤੇ ਸਾੜਨ ਦੀ ਕੋਸ਼ਿਸ਼ ਕਰ ਰਹੇ ਸਨ। ਪ੍ਰਮਾਤਮਾ ਦੀ ਕਿਰਪਾ ਨਾਲ ਪ੍ਰਹਲਾਦ ਬੱਚ ਗਿਆ ਅਤੇ ਅਮਰ ਪਦਵੀ ਨੂੰ ਪ੍ਰਾਪਤ ਹੋਇਆ। ਹੋਲਿਕਾ ਸੜ ਗਈ। ਇਸ ਦਿਨ ਨੂੰ ਹੋਲੀ ਦੇ ਤਿਓਹਾਰ ਦੇ ਰੂਪ ਵਿਚ ਮਨਾਇਆ ਜਾਣ ਲਗ ਗਿਆ। ਇਹ ਤਿਓਹਾਰ ਭਗਵਾਨ ਦੇ ਭਗਤਾਂ ਦੀ ਪਾਪੀਆਂ ਉਤੇ ਜਿੱਤ ਸੀ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਅਧਿਆਤਮਕ ਪਖ ਤੋਂ 'ਕ੍ਰਿਸ਼ਨ ਅਵਤਾਰ' ਵਿਚ ਹੋਲੀ ਦਾ ਵਰਨਣ ਕਰਦੇ ਹਨ। ਭਗਾਵਨ ਕ੍ਰਿਸ਼ਨ ਆਪਣੇ ਸਾਥੀਆਂ, ਗਵਾਲਿਆਂ ਨਾਲ ਗੀਤ ਗਾ, ਤਾਲ ਮਿਲਾ ਜੋੜੀਆਂ ਬਣਾਕੇ ਹੋਲੀ ਦੇ ਗੀਤ ਗਾਉਂਦੇ ਹਨ। ਪਰ ਹੌਲੀ ਹੌਲੀ ਇਹ ਤਿਓਹਾਰ ਵਿਲਾਸਤਾ ਦੇ ਰੰਗਾਂ ਵਿਚ ਮਣਾਇਆ ਜਾਣ ਲਗ ਗਿਆ। ਲੋਕ ਪ੍ਰਭੂ ਰੰਗ ਨਾਲੋਂ ਟੁਟ ਕੇ ਮੌਜ ਮਸਤੀ ਦੇ ਰੰਗ ਨਾਲ ਜੁੜ ਗਏ। ਵਿਲਾਸਤਾ ਨਾਲ ਜੁੜ ਗਏ ਅਤੇ ਹੋਲੀ ਮਨਾਉਣ ਦਾ ਅਸਲੀ ਕਾਰਨ ਵੀ ਭੁਲ ਗਏ। ਸਮਾਜ ਥੱਲੇ ਡਿਗਦਾ ਗਿਆ। ਉਸ ਸਮੇਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਕਿਰਪਾ ਕੀਤੀ ਖਾਲਸਾ ਸਾਜਿਆ ਤੇ ਸਾਨੂੰ ਜਿਉਣ ਦਾ ਢੰਗ ਬਖਸ਼ਿਆ। 1701 ਈ. ਵਿਚ ਗੁਰੂ ਮਹਾਰਾਜ ਜੀ ਨੇ ਇਸ ਤਿਓਹਾਰ ਨੂੰ ਹੋਲੀ ਤੋਂ ਹੋਲਾ ਮਹੱਲਾ ਬਣਾਉਣ ਦੀ ਕਿਰਪਾ ਕੀਤੀ। ਰਾਜੇ-ਮਹਾਰਾਜੇ ਵਿਲਾਸਤਾ ਤੇ ਐਸ਼ੋ ਅਰਾਮ ਵਿਚ ਇਤਨੇ ਬੁਜ਼ਦਿਲ ਬਣ ਗਏ ਕਿ ਦੁਸ਼ਮਨ ਉਹਨਾਂ ਤੇ ਹਮਲੇ ਕਰਕੇ ਲੁੱਟ-ਖਸੁੱਟ ਕਰਨ ਲਗ ਪਏ ਗੁਰੂ ਸਾਹਿਬ ਜੀ ਨੇ ਅਪਣੀ ਥਾਂ ਨੂੰ ਦੁਸ਼ਮਨਾ ਤੋਂ ਛੁਡਾਉਣ ਲਈ ਅਰਥਾਤ ਮਹੱਲਾ ਨੂੰ ਛਡਾਉਣ ਲਈ ਸਾਨੂੰ ਵੀਰਤਾ ਦਾ ਰਸਤਾ ਦਸਿਆ। ਕਾਇਰਤਾ ਤੇ ਬੁਜਦਿਲੀ ਨੂੰ ਛਡ ਸਾਨੂੰ ਅਣਖ ਤੇ ਵੀਰਤਾ ਨਾਲ ਜਿਉਣ ਦਾ ਬਲ ਬਖਸ਼ਿਆ। ਜਿਥੇ ਗੁਰੂ ਸਾਹਿਬ ਜੀ ਨੇ ਸਾਨੂੰ ਬਾਹਰੀ ਤੌਰ ਤੇ ਵੀਰਤਾ ਨਾਲ ਜੋੜਿਆ ਉਥੇ ਹੀ ਅੰਦਰੂਨੀ ਤੌਰ ਤੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਰਗੇ ਦੁਸ਼ਮਨਾ ਤੋਂ ਬਚਣ ਲਈ ਨਾਮ ਅਤੇ ਗੁਰਬਾਣੀ ਦੇ ਰੰਗ ਨਾਲ ਜੁੜਕੇ ਹੋਲਾ ਮਹੱਲਾ ਮਣਾਉਣ ਦੀ ਜਾਚ ਦਸੀ।

## ਸੁਵਰਨ ਸਿੰਘ ਵਿਰਕ :

ਵਿਦਵਾਨ ਲੇਖਕ ਅਤੇ ਵਕਤਾ ਸ੍ਰ. ਸੁਵਰਣ ਸਿੰਘ ਵਿਰਕ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਤੇ ਉਪਕਾਰਾਂ ਦਾ ਵਰਨਣ ਕਰਦਿਆਂ ਦਸਿਆ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ 9-10 ਸਾਲ ਦੀ ਉਮਰ ਵਿਚ ਹੀ ਆਦਿ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦਾ ਪਾਠ ਕਰ ਲੈਂਦੇ ਸਨ। 17 ਮਈ 1906 ਈ. ਵਿਚ ਜਦੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਬ੍ਰਹਮਲੀਨ ਹੋ ਗਏ ਤਾਂ ਨਾਮਧਾਰੀ ਪੰਥ ਦੀ ਅਗਵਾਈ 16 ਸਾਲ ਦੀ ਛੋਟੀ ਆਯੂ ਵਿਚ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਵਾਨ ਮੋਡਿਆਂ ਤੇ ਆ ਗਈ। ਆਪ ਜੀ ਨੇ 53 ਸਾਲ ਤਕ ਨਾਮਧਾਰੀ ਪੰਥ ਦੀ ਆਗੂਵਾਈ ਕੀਤੀ ਅਤੇ ਨਾਮਧਾਰੀ ਪੰਥ ਦੇ ਪ੍ਰਚਾਰ ਤੇ ਪ੍ਰਸਾਰ ਲਈ ਦੇਸ਼ਾਂ ਵਿਦੇਸ਼ਾਂ ਦੇ ਦੌਰੇ ਕੀਤੇ। 1920 ਵਿਚ ਨਾਮਧਾਰੀ ਪੰਥ ਦੇ ਲਿਖਤੀ ਪ੍ਰਚਾਰ ਤੇ ਪ੍ਰਸਾਰ ਲਈ ਆਪ ਜੀ ਨੇ 'ਸਤਿਜੁਗ' ਅਖਬਾਰ ਦਾ ਮੁਢ ਬੰਨਿਆਂ, ਜੋ ਕੇ ਲਾਹੌਰ ਤੋਂ ਸ਼ੁਰੂ ਕੀਤਾ ਗਿਆ ਤੇ ਜਿਸਨੂੰ ਨਿਰੰਤਰ ਚਲਦਿਆਂ ਅਜ 2024 ਈ. ਵਿਚ 104 ਸਾਲ ਹੋ ਗਏ ਹਨ। 1928-29 ਵਿਚ ਅੰਗਰੇਜ਼ ਸਰਕਾਰ ਦੁਆਰਾ ਦਿਤੀ ਜਾਣ ਵਾਲੀ ਵਿਦਿਆ ਦੇ ਮੁਕਾਬਲੇ ਦੇਸੀ ਵਿਦਿਆ ਦੇਣ ਲਈ ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਵਿਦਿਆਲਯ ਦੀ ਸਥਾਪਨਾ ਕੀਤੀ। ਜਿਥੇ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਜੀ ਤੇ 75 ਦੇ ਕਰੀਬ ਸਾਰੇ ਪੰਜਾਬ ਵਿਚੋਂ ਆਏ ਵਿਦਿਆਰਥੀਆਂ ਨੇ 12 ਸਾਲ ਦੇ ਕੋਰਸ ਵਿਚ ਵਿਦਿਆ ਹਾਸਿਲ ਕੀਤੀ। 1934 ਈ. ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ 'ਗੁਰੂ ਨਾਨਕ ਦੇਵ ਸਰਬ ਸੰਪ੍ਰਦਾਇ' ਕਾਨਫੰਰਸ ਦਾ ਆਯੋਜਨ ਕੀਤਾ ਜਿਸ ਵਿਚ ਸਿੱਖਾਂ ਦੇ ਸਾਰੇ ਫਿਰਕਿਆਂ ਨੂੰ ਇਕ ਸ਼ਾਖ ਵਿਚ ਪਿਰੋਇਆ। ਸ੍ਰੀ ਸਤਿਗੁਰੂ ਜੀ ਨੇ ਅੰਗਰੇਜ਼ਾਂ ਦੀ ਫੁਟ ਪਾਉਣ ਦੀ ਨੀਤੀ ਨੂੰ ਖਤਮ ਕਰਨ ਲਈ ਅਲਗ-ਅਲਗ ਥਾਵਾਂ ਤੇ ਜਾ ਕੇ ਏਕਤਾ ਅੰਦੋਲਨਾਂ ਦੀ ਲੜੀ ਚਲਾਈ ਅਤੇ ਲੋਕਾਂ ਨੂੰ ਅਮਨ ਏਕਤਾ ਦਾ ਸੁਣੇਹਾ ਦੇਂਦੇ ਰਹੇ। 1942 ਈ. ਵਿਚ 'ਪੰਜਾਬੀ ਭਾਸ਼ਾ' ਕਾਨਫਰੰਸ ਕੀਤੀ। ਜਿਸ ਵਿਚ ਪੰਜਾਬੀ ਭਾਸ਼ਾ ਨੂੰ ਰੇਡਿਓ, ਕਾਲੇਜ, ਸਰਕਾਰੀ ਦਫਤਰਾਂ ਵਿਚ ਬਣਦੀ ਥਾਂ ਦੇਣ ਦਾ ਜਿਕਰ ਕੀਤਾ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਲੀਕੇ ਸੁਪਨਿਆਂ ਦੇ ਮੁਤਾਬਿਕ ਨਾਮਧਾਰੀ ਪੰਥ ਅਜ ਦੁਨੀਆ ਭਰ ਵਿਚ ਆਪਣੀ ਇਕ ਵਿਲਖਣ ਪਹਿਚਾਣ ਬਣਾ ਕੇ ਵਿਸ਼ਵ ਸ਼ਾਂਤੀ ਅਤੇ ਹੋਰ ਸਰਗਰਮੀਆਂ ਲਈ ਲਗਾਤਾਰ ਯਤਨਸ਼ੀਲ ਰਹਿੰਦਾ ਹੈ।

## ਸੇਵਕ ਹਰਪਾਲ ਸਿੰਘ ਜੀ:

ਸੇਵਕ ਹਰਪਾਲ ਸਿੰਘ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਬੰਧ ਵਿਚ ਉਹਨਾਂ ਦੇ ਉਪਕਾਰਾਂ ਦਾ ਵਰਨਣ ਕੀਤਾ। ਹਰਪਾਲ ਜੀ ਨੇ ਤ੍ਰਿਵੇਣੀ ਪੁਰਬ ਬਾਰੇ ਜਾਣਕਾਰੀ ਦੇਂਦਿਆ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਦੇਸ਼ਾਂ ਵਿਚ ਹੋਏ ਬਚਨਾ ਅਨੁਸਾਰ ਦਸਿਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਦੇ ਤੇਓਹਾਰ ਤੋਂ ਹੋਲਾ ਮਹੱਲਾ ਦਾ ਆਰੰਭ ਕੀਤਾ। ਸਤਿਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਪੁਰਬ ਨੂੰ ਜੋੜ ਕੇ ਇਸ ਹੋਲੇ ਮਹੱਲੇ ਨੂੰ ਤ੍ਰਿਵੇਣੀ ਪੁਰਬ ਦੇ ਰੂਪ ਵਿਚ ਮਣਾਇਆ ਜਾਂਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਦਾ ਸਰਬ ਪਖੀ ਵਿਕਾਸ ਕੀਤਾ। ਆਪ ਜੀ ਨੇ ਦੁਸ਼ਮਨਾਂ ਨੂੰ ਵੀ ਮਿੱਤਰ ਬਣਾ ਲਿਆ। ਸਭ ਤੋਂ ਪਹਿਲਾ ਕਾਰਜ ਆਪ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਆਰੰਭੇ ਸਵਾ ਲੱਖ ਪਾਠਾਂ ਦੇ ਭੋਗ ਪਵਾਏ। ਆਪ ਜੀ ਨੇ 1965 ਈ. ਵਿਚ ਨੌਜਵਾਨਾਂ ਨੂੰ ਇਕੱਤਰ ਕਰ ਵਿਦਿਅਕ ਸੰਮੇਲਨ ਸ਼ੁਰੂ ਕੀਤੇ। ਜਿਸ ਵਿਚ ਨੌਜਵਾਨਾਂ ਨੂੰ ਸਿਖੀ ਦ੍ਰਿੜਾਈ ਅਤੇ ਉਹਨਾਂ ਨਾਲ ਨਜ਼ਦੀਕੀ ਸਬੰਧ ਕਾਇਮ ਕੀਤੇ। ਸਤਿਗੁਰੂ ਜੀ ਨੇ 16 ਆਖੰਡ ਵਰਨੀਆਂ ਸ਼ੁਰੂ ਕੀਤੀਆਂ ਅਤੇ ਨਾਮ ਜਪਵਾਇਆ। ਗੁਰਬਾਣੀ ਦੀਆਂ ਪੁਰਾਤਨ ਰੀਤਾਂ ਨੂੰ ਸੰਭਾਲਿਆ ਹੀ ਨਹੀਂ ਸਗੋਂ ਬਹੁਤ ਸਾਰੀਆਂ ਗੁਰਬਾਣੀ ਸ਼ਬਦਾਂ ਦੀਆਂ ਨਵੀਆਂ ਰੀਤਾਂ ਸਿਰਜੀਆਂ। ਸ਼ਾਸਤਰੀ ਸੰਗੀਤ ਦੇ ਖੇਤਰ ਵਿਚ ਨਾਮਧਾਰੀਆਂ ਦੀ ਵਿਸ਼ਵ ਪੱਧਰੀ ਪਹਿਚਾਣ ਬਣਾਈ। ਮਲੇਰ ਕੋਟਲਾ, ਅਮ੍ਰਿਤਸਰ, ਲੁਧਿਆਣਾ ਵਿਚ ਨਾਮਧਾਰੀ ਸ਼ਹੀਦਾਂ ਦੇ ਯਾਦਗਾਰੀ ਸਮਾਰਕ ਬਣਵਾਏ। ਸਤਿਗੁਰੂ ਪ੍ਰਤਾਪ ਸਿੰਘ ਜੀ ਹਸਪਤਾਲ ਬਣਵਾਇਆ। ਖੇਡਾਂ ਦੇ ਖੇਤਰ ਵਿਚ ਸਿਖੀ ਸਰੂਪ ਵਿਚ ਨਾਮਧਾਰੀ ਪੰਥ ਦੀ ਹਾਕੀ ਦੀ ਟੀਮ ਕਾਇਮ ਕੀਤੀ ਜੋ ਰਾਸ਼ਟਰੀ ਪਧਰ ਦੀ ਟੀਮ ਬਣੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸੁਖਾਵਾਂ ਮਾਹੌਲ ਸਿਰਜ ਕੇ ਨਾਮਧਾਰੀ ਪੰਥ ਦਾ ਸਰਬਪਖੀ ਵਿਕਾਸ ਕੀਤਾ।

**-ਜਿਓਤਸਨਾ ਕੌਰ**

-ਹਰਪਾਲ ਸਿੰਘ ਸੋਧੀ

# ਜਗਤ-ਮਾਤਾ ਸ੍ਰੀ ਮਾਤਾ ਚੰਦ ਕੌਰ ਜੀ

ਮਾਤਾ ਦਾ ਮਹਤਵ ਦੁਨੀਆ ਵਿੱਚ ਕਿੰਨਾ ਵਡਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਉਸਦੀ ਤੁਲਨਾ ਧਰਤ ਦੇ ਸਮਾਨ ਕੀਤੀ ਹੈ ਤੇ ਕਿਸੇ ਵਡੇ ਸਮੁਦਾਏ ਦੀ ਮਾਤਾ ਕਹਾਉਣਾ ਜਾਂ ਜਗਤ ਮਾਤਾ ਦਾ ਦਰਜਾ ਪ੍ਰਾਪਤ ਕਰਨਾ, ਇਹ ਤਾਂ ਸੇਵਾ ਸਿਮਰਨ ਅਤੇ ਸਾਦਗੀ ਭਰਪੂਰ ਇਕੋ ਸ਼ਖ਼ਸੀਅਤ ਨੂੰ ਹੀ ਸ਼ੋਭਦਾ ਹੈ, ਤੇ ਉਹ ਸਨ ਮਾਤਾ ਚੰਦ ਕੌਰ ਜੀ।



ਪ੍ਰੇਮ ਦੀ ਸਰਿਤਾ ਜਿਨ੍ਹਾਂ ਦੇ ਚਰਨਾ ਚੋਂ ਹੋ ਕੇ ਵਹਿੰਦੀ ਸੀ, ਜਿਨ੍ਹਾਂ ਦੇ ਚੌਗਿਰਦੇ ਚ ਦੁੱਖਾਂ ਨੂੰ ਹਰਨ ਵਾਲੀ ਹਵਾ ਵਗਦੀ ਸੀ, ਜਿਨ੍ਹਾਂ ਦੇ ਚਿਹਰੇ ਦਾ ਨੂਰ, ਭਗਤੀ ਅਤੇ ਸੇਵਾ ਕਰਨ ਨੂੰ ਪ੍ਰੇਰਿਤ ਕਰਦਾ ਸੀ ਉਹ ਸਨ ਜਗਤ ਮਾਤਾ ਚੰਦ ਕੌਰ ਜੀ।

ਉੱਚੇ ਸੁੱਚੇ ਨਾਮਧਾਰੀ ਪੰਥ ਦੇ ਮਹਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਦੀ ਨੂੰਹ ਬਣਨਾ ਅਤੇ ਰਾਜਿਆਂ ਦੇ ਰਾਜੇ ਤੇ ਜੋਗੀਆਂ ਦੇ ਜੋਗੀ ਮਹਾ ਦਾਨੀ ਵਿਸ਼ਾਲ ਹਿਰਦੇ ਦੇ ਮਾਲਕ, ਗੁਰੂ ਨਾਨਕ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਵਾਰਸ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ ਦੇ ਰੂਪ ਵਿੱਚ ਨਾਮਧਾਰੀ ਪੰਥ ਨੂੰ ਮਾਤਾ ਚੰਦ ਕੌਰ ਜੀ ਦੀ ਮਮਤਾ ਨੇ ਕ੍ਰੀਬ 70 ਸਾਲਾਂ ਤਕ ਨਿਹਾਲ ਕੀਤਾ।

ਅੰਗਰੇਜ਼ ਹਕੂਮਤ ਦੀ ਅੱਖ ਚ ਰੜਕਣ ਵਾਲੇ ਤੇ ਦੇਸ਼ ਦੀ ਵੰਡ ਦਾ ਬੋਝ ਸਹਿਣ ਵਾਲੇ ਨਾਮਧਾਰੀ ਪੰਥ ਲਈ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੁਰਤਾ ਦੇ ਆਰੰਭ ਕਾਲ ਦੇ ਨਾਲ ਹੀ ਬਸੰਤ ਰੁੱਤ ਵਰਗਾ ਖੁਸ਼ਨੁਮਾ ਜੁਗ ਆਰੰਭ ਹੋਇਆ।

ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਸਮਾਜ ਲਈ ਅਕਾਲ ਪੁਰਖ ਦਾ ਰੂਪ ਸਨ ਤੇ ਮਾਤਾ ਚੰਦ ਕੌਰ ਜੀ ਵੀ ਲਛਮੀ ਤੇ ਸਰਸਵਤੀ ਦਾ ਹੀ ਰੂਪ ਸਨ।

ਇਤਿਹਾਸਕ ਪੱਖ ਨਾਲ ਮਾਤਾ ਚੰਦ ਕੌਰ ਜੀ ਦੇ ਜੀਵਨ ਤੇ ਝਾਤ ਮਾਰੀਏ ਤਾਂ ਵਡੇ ਵਡੇ ਕਾਰਜ ਮਾਤਾ ਜੀ ਦੇ ਹਿੱਸੇ ਆਉਂਦੇ ਹਨ। ਸ੍ਰੀ ਭੈਣੀ ਸਾਹਿਬ ਦੀਆਂ ਉਸਾਰੀਆਂ, ਮੇਲਿਆ ਵਿੱਚ ਪ੍ਰਬੰਧ, ਲੰਗਰ ਦੀ ਸੇਵਾ ਸਿਮਰਨ ਆਦਿ ਪੱਖਾਂ ਨੂੰ ਗਿਣਿਆ ਮਿਥਿਆ ਨਹੀਂ ਜਾ ਸਕਦਾ। ਪਰ ਸਭ ਤੋਂ ਵਡਾ ਪੱਖ ਜਿਸ ਦੇ ਸਦਕੇ ਮਾਤਾ ਚੰਦ ਕੌਰ ਜੀ ਨੂੰ ਜਗਤ ਮਾਤਾ ਦਾ ਦਰਜਾ ਪ੍ਰਾਪਤ ਹੋਇਆ ਉਹ ਸੀ ਸਮੂਹ ਸੰਗਤ ਦੇ ਨਾਲ ਮਾਤਾ ਜੀ ਦਾ ਅਪਣਤ ਦਾ ਰਿਸ਼ਤਾ, ਪ੍ਰੇਮ ਦਾ ਰਿਸ਼ਤਾ।

ਜਿਸ ਤਰ੍ਹਾਂ ਦਸਮ ਪਿਤਾ ਦੇ ਬਚਨ ਨਾਲ ਮਾਤਾ ਸਾਹਿਬ ਦੇਵਾਂ ਜੀ ਨੇ ਸਮੂਹ ਖਾਲਸੇ ਨੂੰ ਅਪਣਾ ਪੁੱਤਰ ਮੰਨਿਆ ਉਸ ਤਰ੍ਹਾਂ ਹੀ ਮਾਤਾ ਚੰਦ ਕੌਰ ਜੀ ਨੇ ਵੀ ਸਮੁੱਚੇ ਨਾਮਧਾਰੀ ਸਿੱਖਾਂ ਨਾਲ ਅਪਣੇ ਧੀਆਂ ਪੁੱਤਰਾਂ ਵਰਗਾ ਨਾਤਾ ਹੀ ਰਖਿਆ।

ਛੋਟੇ ਛੋਟੇ ਪਿੰਡਾਂ ਵਿੱਚ, ਸ਼ਹਿਰਾਂ ਵਿੱਚ ਦੇਸ਼ਾਂ ਵਿੱਚ, ਵਿਦੇਸ਼ਾਂ ਵਿੱਚ ਹਰ ਸਿੱਖ ਨਾਲ, ਹਰ ਪਰਵਾਰ ਨਾਲ ਮਾਤਾ ਜੀ ਦੀ ਸਿੱਧੀ ਸਾਂਝ ਸੀ।

ਸਕੀਆਂ ਮਾਵਾਂ ਤੋ ਵਧ ਮਾਤਾ ਜੀ ਸਿੱਖਾਂ ਦੇ ਦੁੱਖ ਨੂੰ ਦੂਰ ਕਰਨ ਲਈ ਜਤਨ ਕਰਦੇ। ਆਸਰਾ ਦਿੰਦੇ ਭਾਵੇਂ ਉਹ ਗੁਰੂ ਮਾਤਾ ਦੇ ਰੂਪ ਵਿੱਚ ਅਸੀਸ ਦੇ ਵਜੋਂ ਹੁੰਦਾ, ਭਾਵੇਂ ਦੁਨਿਆਵੀ ਬਖਸ਼ਿਸ਼ ਕਰਦੇ, ਪਰ ਖਾਲੀ ਕਿਸੇ ਸਵਾਲੀ ਨੂੰ ਨਾ ਮੋੜਦੇ। ਇਹੀ ਕਾਰਨ ਸੀ ਕਿ ਮਾਤਾ ਜੀ ਦੇ ਸਦੀਵੀ ਵਿਛੋੜੇ ਸਮੇਂ ਸਿਰਫ ਦੋ ਚਾਰ ਅੱਖਾਂ ਹੀ ਨਮ ਨਹੀਂ ਹੋਈਆਂ, ਇੰਜ ਲਗਦਾ ਸੀ ਜਿਵੇਂ ਸਾਰੀ ਮਨੁੱਖਤਾ ਚਿੱਟੇ ਲਿਬਾਸ ਓੜ ਕੇ ਭੈਣੀ ਸਾਹਿਬ ਦੀ ਧਰਤੀ ਤੇ ਪੂਜਨੀਕ ਮਾਤਾ ਜੀ ਦੇ ਵਿਜੋਗ ਚ ਢਾਹਾਂ ਮਾਰ ਰਹੀ ਸੀ।

ਜੋ ਕੁਝ ਵਾਪਰਿਆ ਉਸਦੀ ਕਿਸੇ ਨੇ ਸੁਫ਼ਨੇ ਵਿੱਚ ਵੀ ਕਲਪਨਾ ਨਹੀਂ ਕੀਤੀ ਸੀ। ਕੌਣ ਜਾਣਦਾ ਸੀ ਕਿ ਜੀਵਨ ਨੂੰ ਸੇਵਾ ਸਿਮਰਨ ਅਤੇ ਤਿਆਗ ਦੀ ਪਰਿਭਾਸ਼ਾ ਦੇਣ ਵਾਲੀ ਜਗਤ ਮਾਤਾ ਨੂੰ ਜੀਵਨ ਬਲੀਦਾਨ ਵੀ ਦੇਣਾ ਪਵੇਗਾ।

ਮਾਤਾ ਜੀ ਦੀ ਵਿਸ਼ਾਲਤਾ ਦੇ ਕਿੰਨੇ ਹੀ ਸਫ਼ੇ ਮਾਤਾ ਜੀ ਦੇ ਜਾਣ ਬਾਅਦ ਅੱਜ ਵੀ ਖੁਲਦੇ ਹਨ ਤਾਂ ਹੈਰਤ ਹੁੰਦੀ ਹੈ। ਅੱਖਾਂ ਦੀ ਨਮੀ ਵਿਸ਼ਵਾਸ ਦੇ ਬੂਟੇ ਨੂੰ ਪਾਣੀ ਦੇ ਕੇ ਹਰਾ ਭਰਾ ਕਰਦੀ ਹੈ।

ਹਜ਼ੂਰ ਸਤਿਗੁਰੂ ਜੀ ਦੇ ਇਕ ਵਿਦੇਸ਼ ਦੌਰੇ ਸਮੇਂ ਉਥੋਂ ਦੇ ਇਕ ਲੜਕੇ ਨੇ ਸਭ ਨੂੰ ਬੜਾ ਆਕਰਸ਼ਿਤ ਕੀਤਾ। 10 ਕੁ ਸਾਲਾਂ ਦਾ ਲੜਕਾ ਜੋ ਤਬਲਾ ਵੀ ਵਜਾ ਲੈਂਦਾ, ਪਾਠੀਆਂ ਨਾਲ ਬੈਠ ਸ਼ਲੋਕ ਵੀ ਪੜਦਾ ਤੇ ਵਾਰ ਵਿਚ ਪਉੜੀ ਵੀ। ਉਹ ਵਿਦੇਸ਼ੀ ਬੱਚਿਆ ਵਿੱਚ ਬੈਠਾ ਭੈਣੀ ਸਾਹਿਬ ਵਾਲੀ ਖੁਸ਼ਬੂ ਬਿਖੇਰ ਰਿਹਾ ਸੀ। ਭਾਰਤ ਤੋਂ ਗਏ ਸਿੱਖਾਂ ਸੇਵਕਾਂ ਨੇ ਉਸ ਦੇ ਮਾਤਾ ਪਿਤਾ ਨੂੰ ਉਸ ਬਾਰੇ ਪੁੱਛਿਆ ਤਾਂ ਪਤਾ ਲਗਾ ਕਿ ਉਨ੍ਹਾਂ ਦੇ ਘਰ ਕੋਈ ਔਲਾਦ ਨਹੀਂ ਸੀ। ਇਹ ਦੁੱਖ ਉਨ੍ਹਾਂ ਨੇ ਮਾਤਾ ਜੀ ਨੂੰ ਦਸਿਆ ਤਾਂ ਮਾਤਾ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਕਿਸੇ ਪਰਵਾਰ ਨੂੰ ਇਕ ਬਾਲਕ ਦੇ ਜਨਮ ਲਈ ਪ੍ਰੇਰਿਆ ਅਤੇ ਜਨਮੇ ਬਾਲਕ ਨੂੰ ਉਸ ਪਰਵਾਰ ਦੀ ਝੋਲੀ ਪਾ ਦਿੱਤਾ। ਨਾ ਉਹਨਾਂ ਨੂੰ ਪਤਾ ਹੈ ਕਿ ਇਹ ਬਾਲਕ ਕਿਸ ਪਰਵਾਰ ਚੋਂ ਆਇਆ ਹੈ, ਨਾ ਉਸ ਪਰਵਾਰ ਨੂੰ ਪਤਾ ਹੈ ਕਿ ਮਾਤਾ ਜੀ ਨੇ ਬਾਲਕ ਕਿਸ ਨੂੰ ਦਿੱਤਾ ਹੈ। ਇਹ ਇੱਕ ਉਦਾਹਰਨ ਹੀ ਨਹੀਂ, ਇਸ ਤਰ੍ਹਾਂ ਦੇ ਅਨੇਕਾਂ ਕਿੱਸੇ ਹਨ ਜਿਹੜੇ ਸੰਗਤ ਤੇ ਮਾਤਾ ਜੀ ਦੀ ਸਾਂਝ ਦੀ ਕਹਾਣੀ ਬਿਆਨ ਕਰਦੇ ਹਨ।

**ਮੋਬਾ: 9910210432**

– ਸਰਬ ਸ਼ਕਤੀਮਾਨ

# ਗੁਰਮੀਤ ਕੌਰ 'ਮੀਤ' ਰਚਿਤ 'ਪ੍ਰੀਤ ਸਾਗਰ'

ਮੇਰੀ ਜੀਵਨ ਸਾਥਣ ਗੁਰਮੀਤ ਦੀ ਇਸ ਕਾਵਿ-ਪੁਸਤਕ ਦਾ ਟਾਈਟਲ 'ਪ੍ਰੀਤ ਸਾਗਰ' ਬੇਸ਼ਕ ਉਸ ਦੀ ਇਕ ਕਵਿਤਾ 'ਪ੍ਰੀਤ ਤੇਰੀ ਇਕ ਡੂੰਗਾ ਸਾਗਰ' ਨੂੰ ਅਧਾਰ ਬਣਾ ਰਖਿਆ ਗਿਆ ਹੈ, ਪਰ ਉਸਦੀਆਂ ਸਾਰੀਆਂ ਕਵਿਤਾਵਾਂ ਹੀ ਆਪਣੇ ਮਹਿਬੂਬ ਸਤਿਗੁਰੂ ਸਾਹਿਬਾਨ ਨਾਲ ਆਪਣੀ ਪ੍ਰੀਤ ਦਾ ਡੂੰਗਾ ਸਾਗਰ ਹੋ ਨਿਬੜਦੀਆਂ ਹਨ। ਸੋ ਗੁਰਮੀਤ ਕੌਰ ਦਾ ਕਵਿਤਾ ਸੰਗ੍ਰਹਿ 'ਪ੍ਰੀਤ ਸਾਗਰ' ਪਾਠਕਾਂ ਸਨਮੁਖ ਪੇਸ਼ ਕਰਨ ਦੀ ਖੁਸ਼ੀ ਲੈ ਰਿਹਾ ਹਾਂ। ਗੁਰਮੀਤ ਦੀਆਂ ਕਵਿਤਾਵਾਂ ਜਿਥੇ ਅਧਿਆਤਮਕ ਪ੍ਰੀਤ ਨਾਲ ਲਬਰੇਜ਼ ਹਨ ਉਥੇ ਮੇਰੇ ਵਾਸਤੇ ਗੁਰਮੀਤ ਦੀ ਪ੍ਰੀਤ ਵੀ ਡੂੰਗੇ ਸਾਗਰ ਤੋਂ ਘਟ ਨਹੀਂ ਸੀ। ਮੈਨੂੰ ਮੁਖਾਤਬ ਹੋਕੇ ਲਿਖੀ ਉਸਦੀ ਇਕ ਕਵਿਤਾ ਸਾਡੀ ਆਪਸੀ ਪ੍ਰੀਤ ਦੇ ਡੂੰਗੇ ਸਾਗਰ ਦਾ ਪ੍ਰਮਾਣ ਹੈ :

ਨਾ ਖ਼ਿਆਲੀ ਨਾ ਦਿਮਾਗੀ
ਪਰ ਰੁਹਾਨੀ ਸਾਂਝ ਹੈ।
ਕੁਝ ਦੁਨਿਆਵੀ ਮਜਬੂਰੀਆਂ ਦੀ
ਮਿਹਰਬਾਨੀ ਸਾਂਝ ਹੈ।
ਏਸ ਲਾਚਾਰੀ ਨੂੰ ਗ੍ਰਹਿਸਥੀ
ਜੇ ਆਖਦੀ ਹੈ ਦੁਨੀਆ।
ਦਿਲਾਂ ਦੀ ਨਹੀਂ ਇਜਤਾਂ ਦੀ,
ਇਹ ਤਾਂ ਯਾਰਾ ਸਾਂਝ ਹੈ।
ਤੇਰੀ ਸੰਗਤ ਦੇ ਪਲ ਉਤੇ,
ਉਮਰ ਕੁਰਬਾਨ ਕਰਦੀ ਹਾਂ।
ਤੇਰੇ ਬਿਨ ਰੋਗ ਹੈ ਜੀਉਣਾ,
ਮੈਂ ਤੈਨੂੰ ਪਿਆਰ ਕਰਦੀ ਹਾਂ।

ਜੁਲਾਈ 1970 ਤੋਂ ਮਈ 2016 ਤਕ ਦੇ ਸਾਡੇ ਗ੍ਰਹਿਸਥੀ ਸਫਰ ਨੇ ਕਦੋਂ ਸਾਹਿਤਕ ਪਗਡੰਡੀ ਫੜ ਲਈ ਪਤਾ ਹੀ ਨਹੀਂ ਲੱਗਾ।ਸ਼ੁਰੂਆਤ ਵਿਚ ਜਦੋਂ ਗੁਰਮੀਤ ਨੇ ਕਵਿਤਾਵਾਂ ਲਿਖਣੀਆਂ ਅਤੇ ਨਾਮਧਾਰੀ ਕਵੀ ਦਰਬਾਰਾਂ 'ਚ ਬੋਲਣੀਆਂ ਸ਼ੁਰੂ ਕੀਤੀਆਂ ਤਾਂ ਮੈਂ ਉਸਦੇ ਇਸ ਕਾਵਿ ਸਫ਼ਰ ਨੂੰ ਬੜਾ ਸਧਾਰਣ ਜਿਹਾ ਲਿਆ। ਪਰ ਜਦੋਂ ਸਰੋਤਿਆਂ ਵਲੋਂ ਭਰਵਾਂ ਹੁੰਗਾਰਾਂ ਮਿਲਣ ਲੱਗਾ ਤਾਂ ਮੈਨੂੰ ਵੀ ਮੰਨਣਾ ਪਿਆ ਕਿ ਗੁਰਮੀਤ ਤਾਂ ਕਵਿਤਾਵਾਂ ਵਾਹਵਾ ਲਿਖ-ਬੋਲ ਲੈਂਦੀ ਹੈ। ਖੈਰ ਉਹ ਸਮਾਂ ਵੀ ਆ ਗਿਆ ਜਦੋਂ ਨਾਮਧਾਰੀ ਸਟੇਜਾਂ ਤੋਂ ਇਲਾਵਾ ਦਿੱਲੀ ਦੇ ਸਾਹਿਤਕ ਮੰਚਾਂ ਨੇ ਵੀ ਗੁਰਮੀਤ ਨੂੰ ਇਕ ਕਵਿਤਰੀ ਹੋਣ ਦੀ ਮਾਨਤਾ ਦੇ ਦਿਤੀ। ਇਸ ਗਲ ਦੀ ਪੁਸ਼ਟੀ ਉਘੇ ਸਾਹਿਤਕਾਰ ਗੁਰਬਚਨ ਸਿੰਘ ਭੁੱਲਰ ਵੀ ਗੁਰਮੀਤ ਪ੍ਰਤੀ ਲਿਖੇ ਇਕ ਲੇਖ ਵਿਚ ਕਰਦੇ ਹਨ। ਭੁੱਲਰ ਜੀ ਦੀ ਉਸ ਲਿਖਤ ਨੂੰ ਸੰਪਾਦਕੀ ਨੁਕਤਾ ਨਿਗਾਹ ਤੋਂ ਮੈਂ ਧੰਨਵਾਦ ਸਹਿਤ ਇਸ ਪੁਸਤਕ ਦੇ ਪ੍ਰਾਰੰਭਕ ਸ਼ਬਦਾਂ ਵਿਚ ਛਾਪਣ ਦੀ ਖੁਸ਼ੀ ਵੀ ਲੈ ਰਿਹਾ ਹਾਂ। ਗੁਰਮੀਤ ਅਤੇ ਉਸਦੀਆਂ ਰਚਨਾਵਾਂ ਬਾਰੇ ਜਿੰਨੀ ਖੋਜ਼ ਭਰਪੂਰ ਜਾਣਕਾਰੀ ਭੁੱਲਰ ਜੀ ਨੇ ਦਿਤੀ ਹੈ, ਉਹ ਮੈਂ ਗੁਰਮੀਤ ਦਾ ਜੀਵਨ-ਸਾਥੀ ਅਤੇ ਇਕ ਸੰਪਾਦਕ ਹੁੰਦਿਆਂ ਵੀ ਨਹੀਂ ਸਾਂ ਦੇ ਸਕਦਾ। ਭੁੱਲਰ ਜੀ ਤੋਂ ਇਲਾਵਾ ਗੁਰਮੀਤ ਜਾਂ ਉਸਦੀਆਂ ਰਚਨਾਵਾਂ ਪ੍ਰਤੀ ਦਿੱਲੀ ਯੂਨੀਵਰਸਿਟੀ ਪੰਜਾਬੀ ਵਿਭਾਗ ਦੇ ਸਾਬਕਾ ਮੁਖੀ ਸਾਹਿਤ ਚਿੰਤਕ ਡਾ. ਮਨਜੀਤ ਸਿੰਘ ਜੀ ਲਿਖਦੇ ਹਨ ''ਗੁਰਮੀਤ ਕੌਰ ਮੀਤ ਦਾ ਜੀਵਨ ਰੂਹਾਨੀਅਤ ਦੀ ਉਚੱਤਾ 'ਤੇ ਪੁੱਜਿਆ ਹੋਇਆ ਸੀ।'' ਸਾਬਕਾ ਮੈਂਬਰ ਪਾਰਲੀਮੈਂਟ-ਸਾਬਕਾ ਮੈਂਬਰ ਘਟਗਿਣਤੀ ਕਮਿਸ਼ਨ ਅਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰ. ਐਚ.ਐਸ. ਹੰਸਪਾਲ ਦਾ ਕਹਿਣਾ ਹੈ ਕਿ ''ਸਹੀ ਅਰਥਾਂ ਵਿਚ ਗੁਰਮੀਤ ਕੌਰ ਦੀਆਂ ਕਵਿਤਾਵਾਂ ਗਿਆਨ ਭਰਪੂਰ ਹੁੰਦੀਆਂ ਸਨ। ਸਾਡੇ ਪੰਥ ਦੀ ਰੌਣਕ ਸਨ ਬੀਬੀ ਗੁਰਮੀਤ ਕੌਰ।'' ਉਘੇ ਲੇਖਕ ਅਤੇ ਵਕਤਾ ਸ੍ਰ. ਸੁਵਰਨ ਸਿੰਘ ਵਿਰਕ ਲਿਖਦੇ ਹਨ, ''ਮਾਤਾ ਉੱਤਮ ਦੇਈ, ਮਾਤਾ ਰਾਜ ਕੌਰ, ਮਾਤਾ ਭਾਗਵੰਤੀ, ਮਾਤਾ ਸੁਰਜੀਤ ਕੌਰ ਤੋਂ ਚਲੀ ਆ ਰਹੀ ਸੇਵਾ ਦੀ ਪਰੰਪਰਾ ਨੂੰ ਬੀਬੀ ਗੁਰਮੀਤ ਕੌਰ ਨੇ ਜਾਰੀ ਰਖਿਆ ਹੋਇਆ ਸੀ....। ਬੀਬੀ ਜੀ ਨੂੰ ਸਾਹਿਤ ਦੀ ਗੁੜ੍ਹਤੀ ਵੀ ਆਪਣੇ ਮਾਤਾ-ਪਿਤਾ ਤੋਂ ਮਿਲੀ। ਬੀਬੀ ਜੀ ਦੇ ਪਿਤਾ ਸੁਰਜੀਤ ਸਿੰਘ ਖੁਰਾਣਾ ਤੋਂ ਉਨ੍ਹਾਂ ਦੀ ਪੁਸਤਕ 'ਗੁਰੂ ਬੰਸਾਵਲੀ' ਵੀ ਮੈਨੂੰ ਪ੍ਰਾਪਤ ਹੋਈ ਸੀ...।'' ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਹੁਰਾਂ ਦਾ ਕਹਿਣਾ ਹੈ ਕਿ ਬੀਬੀ ਗੁਰਮੀਤ ਅੰਦਰ ਜੇਹੜੇ ਜਜ਼ਬੇ ਭਰੇ ਹੋਏ ਸਨ, ਉਹ ਪ੍ਰੇਮ ਪਿਆਰ ਅਤੇ ਸਰਧਾ ਦੇ ਭੇਰੇ ਹੋਏ ਸਨ, ਜਿਨ੍ਹਾਂ ਨੂੰ ਉਹ ਆਪਣੀਆਂ ਕਵਿਤਾਵਾਂ ਰਾਹੀਂ ਪੇਸ਼ ਕਰਦੇ ਰਹਿੰਦੇ ਸਨ।

ਸੋ ਗੁਰਮੀਤ ਕੌਰ ਦੀਆਂ ਸਮੇਂ-ਸਮੇਂ ਲਿਖਿਆਂ ਅਤੇ ਸਟੇਜਾਂ 'ਤੇ ਬੋਲੀਆਂ ਗਈਆਂ ਸਤਿਗੁਰੂ ਦੇ ਪ੍ਰੇਮ ਪਿਆਰ ਅਤੇ ਸ਼ਰਧਾਂ ਨਾਲ ਭਰੀਆਂ ਹੋਈਆਂ ਕਵਿਤਾਵਾਂ ਦਾ ਸੰਗ੍ਰਹਿ ਪਾਠਕਾਂ ਦੇ ਸਨਮੁਖ ਪੇਸ਼ ਕਰਕੇ ਮੈਂ ਗੁਰਮੀਤ ਨਾਲ ਕੀਤਾ ਵਾਇਦਾ ਨਿਭਾਉਂਣ ਦਾ ਜਿਥੇ ਨਿਮਾਣਾ ਜਿਹਾ ਯਤਨ ਕੀਤਾ ਹੈ ਉਥੇ ਗੁਰਮੀਤ ਦੀਆਂ ਰਚਨਾਵਾਂ ਗੁਰਮੀਤ ਨੂੰ ਹੀ ਸਮਰਪਿਤ ਕਰਕੇ ਮਾਨਸਕ ਸੰਤੁਸ਼ਟੀ ਅਨੁਭਵ ਕਰ ਰਿਹਾ ਹਾਂ। ਇਸ ਪੁਸਤਕ ਦੇ ਸੰਪਾਦਕੀ ਕਾਰਜ ਵਿਚ ਹੋਰਾਂ ਤੋਂ ਇਲਾਵਾ ਸ਼ਾਇਰ ਰਾਜਿੰਦਰ ਆਤਿਸ਼ ਦਾ ਵੀ ਬਹੁਤ-ਬਹੁਤ ਸ਼ੁਕਰਗੁਜਾਰ ਹਾਂ।

## ਮਾਸਟਰ ਨਿਹਾਲ ਸਿੰਘ ਜੀ ਨੂੰ ਯਾਦ ਕਰਦਿਆਂ

ਸਤਿਗੁਰੂ ਦੀ ਬਖਸ਼ਿਸ਼ ਦਾ ਪਾਤਰ, ਪੰਥ ਰਤਨ ਪਾਇਆ ਸਨਮਾਨ,
ਸਤਿਜੁਗ ਦੇ ਐਡੀਟਰ ਵੀ ਸਨ, ਉਚ ਕੋਟੀ ਦੇ ਉਹ ਵਿਦਵਾਨ।

ਮਿੱਠ-ਬੋਲੜਾ, ਸਤਿਬਚਨ ਉਚਾਰੇ, ਸਤਿਗੁਰੂ ਜੀ ਦਾ ਸੇਵਕ ਪਿਆਰਾ,
ਕਥਾਵਾਚਕ ਤੇ ਲੇਖਕ ਸੀ ਵੱਡਾ, ਮਾਸਟਰ ਉਹ ਸਭਨਾਂ ਤੋਂ ਨਿਆਰਾ।

ਇਸ ਨਿਸ਼ਕਾਮ ਸੇਵਕ ਨੇ ਦੋਹਾਂ ਗੁਰੂਆਂ ਦੀ ਸੰਗਤ ਮਾਣੀ,
ਵਡ ਪ੍ਰਤਾਪੀ ਜੀ ਦੇ ਚਾਕਰ, ਤੇ ਗੁਰੂ ਜਗਜੀਤ ਜੀ ਦੇ ਰਹੇ ਹਾਣੀ।

ਮਾਸਟਰ ਜੀ ਦੀ ਸੰਗਤ ਕਰਕੇ, ਅਸੀਂ ਅੰਦਰੋਂ ਬਾਹਰੋਂ ਨਿਰਮਲ ਹੋ ਗਏ।
ਮਾਣੇਗਾ ਸਾਰਾ ਜੱਗ ਸੁਗੰਧਾਂ, ਐਸਾ ਬੀਜ ਉਹ ਧਰਤੀ ਵਿੱਚ ਬੋ ਗਏ।

ਬੋਹੜ ਵਰਗਾ ਰੁੱਖ ਪ੍ਰੇਮ ਦਾ, ਵੰਡਦਾ ਰਿਹਾ ਜੋ ਠੰਡੀਆਂ ਛਾਵਾਂ।
ਜਿਧਰੋਂ ਵੀ ਲੰਘਿਆ ਇਕ ਵਾਰੀ, ਮਹਿਕਾਂ ਵੰਡਣ ਸਭ ਦਿਸ਼ਾਵਾਂ।

ਮਾਸਟਰ ਨਿਹਾਲ ਸਿੰਘ ਜੀ ਦਾ ਰਿਹਾ, ਸਦਾ ਸੁੱਚਾ ਆਚਾਰ ਵਿਹਾਰ।
ਤਾਂ ਹੀ ਜੱਗ ਉਤੇ ਮਹਿਕਾਂ ਵੰਡਦਾ ਦਿੱਸੇ ਉਹਨਾਂ ਦਾ ਪਰਵਾਰ।

ਗੁਰੂ ਅਮਰਦਾਸ ਫੁਰਮਾਂਦੇ 'ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨਿ'
ਮਨਮੋਹਨ ਸਿੰਘ ਤੇ ਚਰਨਜੀਤ ਸਿੰਘ, ਇਹਨਾਂ ਵਾਕਾਂ ਨੂੰ ਸੱਚ ਕਰੇਨ।

**– ਗੁਰਮੀਤ ਕੌਰ 'ਮੀਤ'**

– ਹਰਪਾਲ ਸਿੰਘ ਸੇਵਕ

ਸਬੰਧਤ 'ਸੇਠ' ਪ੍ਰਤਾਪ ਸਿੰਘ ਜੀ ਛੇਹਰਟਾ

# ਇਸ ਚਾਨਣ ਦੀ ਕਦਰ ਕਰੋ

"ਨਾਮਧਾਰੀਓ ਤੁਸੀਂ ਚਾਨਣ ਵਿੱਚ ਜੰਮੇ ਹੋ, ਚਾਨਣ ਵਿੱਚ ਹੀ ਪਲੇ ਹੋ, ਇਸ ਚਾਨਣ ਦੀ ਕਦਰ ਕਰੋ। ਮੈਂ ਉਮਰ ਭਰ ਹਨੇਰੇ ਵਿੱਚ ਭਟਕਦਾ ਰਿਹਾ ਹਾਂ। ਹੁਣ ਜ਼ਿੰਦਗੀ ਦੇ ਆਖਰੀ ਪੜਾਅ ਤੇ ਸਤਿਗੁਰੂ ਮਿਲਿਆ ਹੈ-**'ਜੋ ਦਿਨ ਬੀਤੇ ਰਾਂਝਨ ਬਾਝੋਂ, ਸਾਨੂੰ ਉਨ੍ਹਾਂ ਦਾ ਪਛਤਾਵਾ'**, ਮੈਨੂੰ ਬੀਤੀ ਜ਼ਿੰਦਗੀ ਦਾ ਪਛਤਾਵਾ ਹੈ। ਪਛਤਾਵਾ ਹੈ ਕਿ ਮੈਂ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਸਨ, ਉਦੋਂ ਕਿਉਂ ਨਾ ਚਰਨੀਂ ਲੱਗ ਨਾਮਧਾਰੀ ਸਿੰਘ ਸਜ ਗਿਆ। ਪਰ ਉਦੋਂ ਤਾਂ ਮੈਂ ਦੇਹਧਾਰੀ ਗੁਰੂ ਦਾ ਕੱਟੜ ਵਿਰੋਧੀ ਸਾਂ। ਸ਼ੁਕਰ ਹੈ, ਅਖੀਰ ਸਤਿਗੁਰਾਂ ਨੇ ਆਪਣੇ ਚਰਨੀਂ ਲਾ ਲਿਆ। ਧੰਨ ਹੋ ਤੁਸੀਂ, ਜਿਨ੍ਹਾਂ ਨੂੰ ਜਨਮ ਤੋਂ ਹੀ ਸਤਿਗੁਰੂ ਜਗਜੀਤ ਸਿੰਘ ਮਿਲਿਆ ਹੈ। ਸਤਿਗੁਰ ਦੀ ਕਦਰ ਕਰੋ।" ਗਿਆਨੀ ਘਨੂਪੁਰੀਆ ਦੀਵਾਨ ਸਮੇਂ ਵਖਿਆਨ ਕਰਦਿਆਂ ਬੜੀ ਸ਼ਰਧਾ ਅਤੇ ਪ੍ਰੇਮ ਪਰੁੱਚੇ ਸ਼ਬਦਾਂ ਨਾਲ ਸਤਿਗੁਰੂ-ਮਹਿਮਾ ਦਾ ਗੁਣ-ਗਾਇਨ ਕਰ ਰਹੇ ਸਨ। ਇਹਨਾਂ ਦਾ ਨਾਮ ਗਿਆਨ ਸਿੰਘ ਸੀ, ਪੰਜਾਬੀ ਦੀ ਗਿਆਨੀ ਕੀਤੀ ਹੋਈ ਸੀ, ਇਸ ਲਈ ਇਨ੍ਹਾਂ ਦਾ ਤਖੱਲਸ 'ਗਿਆਨੀ' ਪ੍ਰਚਲਤ ਹੋ ਗਿਆ॥ ਆਪ ਦਾ ਨਗਰ ਘਨੁਪੁਰ ਕਾਲਾ ਜ਼ਿਲ੍ਹਾ ਅੰਮ੍ਰਿਤਸਰ, ਛਿਆਹਰਟੇ ਦੇ ਨੇੜੇ ਸੀ।

ਇੱਕ ਵੇਰ ਸ੍ਰੀ ਭੈਣੀ ਸਾਹਿਬ ਹਰੀ ਮੰਦਰ ਵਿੱਚ ਗਿਆਨੀ ਜੀ ਨੇ ਨਾਮਧਾਰੀ ਸਿੱਖ ਸਜਨ ਦੀ ਬਚਿਤ੍ਰ ਕਥਾ ਸੁਣਾਈ ਕਿ ਮੈਂ ਸਿੰਘ ਸਭੀਆ ਪ੍ਰਚਾਰਕ ਸਾਂ, ਦੇਹਧਾਰੀ ਗੁਰੂ ਦਾ ਕੱਟੜ ਵਿਰੋਧੀ। ਮੈਂ ਕੀਰਤਨ ਕਰਦਾ ਵੀ ਸਾਂ ਅਤੇ ਕੀਰਤਨ ਸੁਣਨ ਦਾ ਵੀ ਬੜਾ ਸ਼ੌਕ ਸੀ। ਸਾਡੇ ਪਿੰਡ ਘਨੂਪੁਰ ਕਾਲਾ ਨੇੜੇ ਛਿਆਹਰਟੇ ਕਾਫੀ ਨਾਮਧਾਰੀ ਘਰ ਸਨ । ਉਹਨਾਂ ਵਿੱਚ ਇੱਕ ਗੁਰਮੁਖ ਸੱਜਣ ਸਨ-ਪ੍ਰਤਾਪ ਸਿੰਘ। ਇਹ ਸੱਜਣ ਵੀ ਨਾਮ-ਬਾਣੀ ਦੇ ਨਿਤਨੇਮੀ ਅਤੇ ਕੀਰਤਨ ਦੇ ਰਸੀਏ, ਨਾਮਧਾਰੀ ਪ੍ਰਚਾਰਕ ਸਨ। ਸਾਈਕਲ ਤੇ ਕੱਪੜਾ ਵੇਚਣਾ, ਫੇਰੀ ਲਾਉਣੀ, ਦਰਮਿਆਨਾ ਕਾਰੋਬਾਰ ਸੀ। ਪਰ ਨਾਮਧਾਰੀ ਇਨ੍ਹਾਂ ਨੂੰ ਸੇਠ ਪ੍ਰਤਾਪ ਸਿੰਘ ਦੇ ਨਾਮ ਨਾਲ ਸੰਬੋਧਨ ਕਰਿਆ ਕਰਦੇ ਸਨ। 'ਸੇਠ' ਤਖੱਲਸ ਇਨ੍ਹਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਿੱਤਾ ਹੋਇਆ ਸੀ। ਉਹ ਬਚਨ ਕਰਦੇ ਸਨ ਕਿ ਪ੍ਰਤਾਪ ਸਿੰਘ ਨੇ ਨਾਮ ਧਨ ਬਹੁਤ ਕਮਾਇਆ ਹੈ, ਇਸ ਲਈ ਇਹ ਸੇਠ ਹੈ। ਕੀਰਤਨ ਦੇ ਪ੍ਰੇਮੀ ਹੋਣ ਕਰਕੇ ਮੇਰਾ ਸੇਠ ਪ੍ਰਤਾਪ ਸਿੰਘ ਨਾਲ ਬੜਾ ਪ੍ਰੇਮ ਸੀ। ਇਸ ਕਰਕੇ ਮੈਨੂੰ, ਨਾਮਧਾਰੀਆਂ ਨੂੰ ਨੇੜਿਓਂ ਹੋ ਕੇ ਵੇਖਣ ਦਾ ਮੌਕਾ ਮਿਲਦਾ। ਨਾਮਧਾਰੀਆਂ ਦਾ ਗੁਰਮੁਖੀ ਬਾਣਾ, ਇਨ੍ਹਾਂ ਦੀ ਰਹਿਤ ਮਰਿਯਾਦਾ ਅਤੇ ਕੀਰਤਨ ਪ੍ਰੇਮ ਤਾਂ ਮੈਨੂੰ ਚੰਗਾ ਲੱਗਦਾ ਪਰ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਦੇਹਧਾਰੀ ਗੁਰੂ ਮੰਨਦੇ ਹਨ, ਇਹ ਗੱਲ ਮੈਨੂੰ ਬਹੁਤ ਬੁਰੀ ਲੱਗਦੀ। ਮੈਂ ਸੋਚਦਾ ਕਿ ਕਿਤੇ ਮੌਕਾ ਮਿਲੇ, ਕੂਕਿਆਂ ਦੇ ਗੁਰੂ ਨੂੰ ਪੁੱਛਾਂ ਕਿ ਉਹ ਕਿਵੇਂ ਗੁਰੂ ਬਣੇ ਬੈਠੇ ਹਨ। ਮੈਂ ਪ੍ਰਚਾਰਕ ਸਾਂ, ਬਹਿਸ ਕਰਨ ਨੂੰ ਤਗੜਾ ਸਾਂ, ਆਪਣੇ ਆਪ ਨੂੰ ਗਿਆਨੀ ਸਮਝਦਾ ਸਾਂ, ਇਸ ਲਈ ਸੋਚਦਾ ਸਾਂ ਕਿ ਗਿਆਨ ਚਰਚਾ ਵਿੱਚ ਮੈਂ ਕੂਕਿਆਂ ਦੇ ਗੁਰੂ ਨੂੰ ਨਿਰੁੱਤਰ ਕਰ ਸਕਦਾ ਹਾਂ।

ਦੇਸ਼ ਦੀ ਵੰਡ ਤੋਂ ਅਗਲੇ ਸਾਲ ਫਰਵਰੀ 1948, ਛਿਆਹਰਟੇ ਨਾਮਧਾਰੀ ਸੰਗਤ ਵਲੋਂ ਮੇਲਾ ਸੀ-ਸ਼ਾਇਦ ਬਸੰਤ ਦਾ ਮੇਲਾ। ਸੇਠ ਪ੍ਰਤਾਪ ਸਿੰਘ ਜੀ ਨੇ ਮੈਨੂੰ ਵੀ ਮੇਲੇ ਤੇ ਆਉਣ ਲਈ ਨਿਮੰਤਰਣ ਦਿੱਤਾ। ਪਤਾ ਲੱਗਾ ਕਿ ਨਾਮਧਾਰੀਆਂ ਦੇ ਗੁਰੂ ਵੀ ਆ ਰਹੇ ਹਨ। ਸੋਚਿਆ, ਵੇਖਾਂਗਾ ਜੇ ਸਮਾਂ ਬਣਿਆ ਤਾਂ ਗੁਰੂ ਨਾਲ ਗੱਲਬਾਤ ਕਰਾਂਗਾ।

ਨੇੜੇ ਤੇੜੇ ਦੀਆਂ ਨਾਮਧਾਰੀ ਸੰਗਤਾਂ ਦਾ ਭਰਪੂਰ ਇਕੱਠ ਹੋ ਗਿਆ। ਸੰਗਤਾਂ ਆਪਣੇ ਸਤਿਗੁਰਾਂ ਦੇ ਸਵਾਗਤ ਲਈ ਇੰਤਜ਼ਾਰ ਵਿੱਚ ਖੜ੍ਹੀਆਂ ਸਨ। ਦੂਰੋਂ ਕੱਚੇ ਰਾਹੇ ਜੀਪ ਆਉਂਦੀ ਦਿਸੀ, ਸੇਠ ਪ੍ਰਤਾਪ ਸਿੰਘ ਤਾਂ ਜਿਵੇਂ ਖੁਸ਼ੀ ਵਿੱਚ ਮਸਤਾਨਾ ਹੀ ਹੋ ਗਿਆ। ਭੱਜ ਕੇ ਅੱਗੋਂ ਜਾ ਮਿਲਿਆ, ਦੁੱਧ ਚਿੱਟੇ ਬਸਤਰ, ਗਲ ਵਿੱਚ ਮਾਲਾ ਅਤੇ ਹੱਥ ਵਿੱਚ ਖੂੰਡਾ ਫੜੀ ਹੱਸੂ-ਹੱਸੂ ਕਰਦਾ ਖਿੜਿਆ ਚਿਹਰਾ, ਸਤਿਗੁਰੂ ਪ੍ਰਤਾਪ ਸਿੰਘ ਜੀ ਜੀਪ ਵਿੱਚੋਂ ਬਾਹਰ ਨਿਕਲੇ, ਕੱਚੇ ਰਾਹ ਤੇ ਘੱਟੇ ਵਿੱਚ ਹੀ ਸੇਠ ਪ੍ਰਤਾਪ ਸਿੰਘ ਨੇ ਲੰਮਿਆ ਪੈ ਗੁਰੂ ਚਰਨਾਂ ਤੇ ਡੰਡੌਤ ਕੀਤੀ। ਸੰਤਾਂ ਦੇ ਕੱਪੜੇ ਅਤੇ ਦਾੜ੍ਹਾ ਘੱਟੇ ਨਾਲ ਭਰ ਗਿਆ, ਉਸੇ ਤਰ੍ਹਾਂ ਹੀ

ਲਿਬੜਿਆਂ-ਤਿਬੜਿਆਂ ਸੰਤਾਂ ਨੇ ਸਤਿਗੁਰੂ ਜੀ ਨੂੰ ਗਲਵੱਕੜੀ ਪਾ ਲਈ। ਸੱਚੇ ਪਾਤਸ਼ਾਹ ਜੀ ਨੇ ਵੀ ਉਸੇ ਤਰ੍ਹਾਂ ਕਲਾਵੇ ਵਿੱਚ ਲੈ ਪਿਆਰ ਬਖਸ਼ਿਆ। ਜਿਵੇਂ ਚਿਰ ਦੇ ਵਿਛੜੇ ਪ੍ਰੇਮੀ ਮਿਲੇ ਹੋਣ। ਮੈਂ ਸੋਚ ਰਿਹਾ ਸਾਂ ਕਿ ਗੁਰੂ ਸਿੱਖ ਦਾ ਪ੍ਰੇਮ ਹੋਵੇ ਤੇ ਐਹੋ ਜਿਹਾ ਹੋਵੇ। ਮੈਂ ਮਨ ਹੀ ਮਨ ਚਿਤਵਿਆ ਕਿ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਦੇ ਦਰਸ਼ਨ ਹੋਣ ਤੇ ਮੈਨੂੰ ਏਸੇ ਤਰ੍ਹਾਂ ਆਪਣੀ ਗਲਵੱਕੜੀ ਲੈ ਲੈਣ, ਕੇਡਾ ਅਨੰਦ ਆਵੇ। ਗੁਰੂ-ਸਿੱਖ ਦੀ ਇਸ ਪ੍ਰੇਮ ਮਿਲਣੀ ਨੂੰ ਵੇਖ ਨਾਮਧਾਰੀ ਸਿੱਖ ਤੇ ਭਾਵੁਕ ਹੋਏ ਹੀ, ਮੇਰੀਆਂ ਅੱਖਾਂ ਵੀ ਨਮ ਹੋ ਗਈਆਂ।

ਦੋ ਦਿਨ ਦਾ ਮੇਲਾ ਹੋਇਆ। ਰਾਤ ਨੂੰ ਹੱਲੇ ਦੇ ਦੀਵਾਨ ਅਗਲੇ ਦਿਨ ਅੰਮ੍ਰਿਤ ਵੇਲੇ ਚੰਦ-ਤਾਰਿਆਂ ਨਾਲ ਜੜੇ ਗਗਨ ਦੇ ਖੁੱਲ੍ਹੇ ਸ਼ਮਿਆਨੇ ਹੇਠ ਆਸਾ ਦੀ ਵਾਰ ਦਾ ਕੀਰਤਨ ਹੋਇਆ। ਢੋਲਕ ਛੈਣਿਆਂ ਨਾਲ ਹੱਲੇ ਦੇ ਦੀਵਾਨ ਵਰਗਾ ਕੀਰਤਨ। ਉਸ ਦਿਨ ਮੈਨੂੰ ਪਤਾ ਲੱਗਾ ਕਿ ਨਾਮਧਾਰੀ ਇਸ ਢੰਗ ਦੇ ਆਸਾ ਦੀ ਵਾਰ ਦੇ ਕੀਰਤਨ ਨੂੰ ਵਾਰਾ ਆਖਦੇ ਹਨ। ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ ਦੇ ਜਥੇ ਨੇ ਕੀਰਤਨ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਤਾਊਸ਼ ਨਾਲ ਗਾਉਂਦੇ ਸਨ। ਉਸ ਦਿਨ ਮੈਂ ਮਹਿਸੂਸ ਕੀਤਾ ਕਿ ਨਾਮਧਾਰੀਆਂ ਨੂੰ ਕੂਕੇ ਕਿਉਂ ਕਹਿੰਦੇ ਹਨ। ਮੈਂ ਤੇ ਸੰਤ ਪ੍ਰੀਤਮ ਸਿੰਘ ਦੇ ਕੀਰਤਨ ਦਾ ਹੀ ਕਾਇਲ ਸਾਂ ਪਰ ਅੱਜ ਦਾ ਕੀਰਤਨ ਤਾਂ 'ਸਾਧ ਸੰਗਤਿ ਬੈਕੁੰਠੈ ਆਹਿ' ਹੀ ਕਿਹਾ ਜਾ ਸਕਦਾ ਸੀ। ਬੜਾ ਰਸ ਬਣਿਆ, ਸ਼ਬਦਾਂ ਵਿੱਚ ਉਸ ਅਨੰਦ ਦੀ ਵਿਆਖਿਆ ਨਹੀਂ ਹੋ ਸਕਦੀ- 'ਕਹਿਬੇ ਕੋ ਸੋਭਾ ਨਹੀ ਦੇਖਾ ਹੀ ਪ੍ਰਵਾਨ' ਕਿਹਾ ਜਾ ਸਕਦਾ ਹੈ। ਦੋ ਦਿਨ ਦੇ ਮੇਲੇ ਦਾ ਅਨੰਦ ਮਾਣਦਿਆਂ ਨਾਮਧਾਰੀਆਂ ਬਾਰੇ ਮੇਰੀ ਤਲਖੀ ਕੁਝ ਘਟ ਗਈ ਸੀ।

ਆਸਾ ਦੀ ਵਾਰ ਤੋਂ ਬਾਅਦ ਦਿਨੇ 10-11 ਵਜੇ ਦਾ ਸਮਾਂ ਹੋਵੇਗਾ। ਸਤਿਗੁਰੂ ਪ੍ਰਤਾਪ ਸਿੰਘ ਜੀ, ਸੇਠ ਪ੍ਰਤਾਪ ਸਿੰਘ ਦੇ ਵਿਹੜੇ ਵਿੱਚ ਇਕੱਲੇ ਹੀ ਸਨ, ਕੇਸ ਹਰੇ ਕਰਦੇ ਧੁੱਪੇ ਟਹਿਲ ਰਹੇ ਸਨ। ਮੈਂ ਸੋਚਿਆ ਵਧੀਆ ਮੌਕਾ ਹੈ-ਬਾਬਿਆਂ ਨਾਲ ਗਿਆਨ ਚਰਚਾ ਕਰ ਲਵਾਂ।

'ਤੁਸੀਂ ਕਿਵੇਂ ਗੁਰੂ ਬਣੇ ਫਿਰਦੇ ਹੋ?' ਆਖਣਾ ਮੈਨੂੰ ਸ਼ਿਸ਼ਟਾਚਾਰ ਦੀ ਉਲੰਘਣਾ ਅਤੇ ਮੂਰਖਪੁਣਾ ਜਾਪਦਾ ਸੀ। ਇਸ ਲਈ ਮੈਂ ਪਹਿਲਾਂ ਫਤੇ ਬੁਲਾਈ। ਦੇਹਧਾਰੀ ਗੁਰੂ ਦੇ ਵਿਰੋਧੀ ਵਿਚਾਰਾਂ ਕਰਕੇ ਮੈਂ ਚਰਨ ਨਾ ਛੂਹੇ। ਪੜ੍ਹਿਆਂ-ਲਿਖਿਆਂ ਵਾਂਗ ਬਾ-ਦਲੀਲ ਗਿਆਨ ਚਰਚਾ ਸ਼ੁਰੂ ਕੀਤੀ-ਮੈਂ ਸੁਆਲ ਕੀਤਾ, "ਮਹਾਰਾਜ, ਨਾਮਧਾਰੀ ਸਿੱਖ ਤੁਹਾਨੂੰ ਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ ਵਾਰਸ ਮੰਨਦੇ ਹਨ। ਜਦੋਂ ਜ਼ੁਲਮ ਹੋਇਆ ਤਾਂ ਇਸ ਗੱਦੀ ਦੇ ਵਾਰਸ ਛੇਵੇਂ ਪਾਤਸ਼ਾਹ ਅਤੇ ਦਸਮ ਪਾਤਸ਼ਾਹ ਨੇ ਤਲਵਾਰ ਫੜੀ, ਜ਼ਾਲਮਾਂ ਨੂੰ ਦੰਡ ਦਿੱਤਾ। ਹੁਣ ਦੇਸ਼ ਦੀ ਵੰਡ ਵੇਲੇ ਏਨਾਂ ਜ਼ੁਲਮ ਹੋਇਆ ਹੈ, ਨਿਰਦੋਸ਼ ਲੋਕ ਮਾਰੇ ਗਏ, ਧੀਆਂ ਭੈਣਾਂ ਦੀ ਪੱਤ ਲੁੱਟੀ ਗਈ, ਤੁਸੀਂ ਕਿਉਂ ਨਹੀਂ

ਤਲਵਾਰ ਫੜੀ।

"ਕਾਕਾ, ਛੇਵੇਂ ਪਾਤਸ਼ਾਹ ਅਤੇ ਦਸਮ ਪਾਤਸ਼ਾਹ ਨਾਮ ਜੱਪ ਕੇ, ਨਾਮ ਦਾ ਰੂਪ ਹੋ ਚੁੱਕੇ ਸਨ, ਪਰੀਪੂਰਨ ਹੋ ਗਏ ਸਨ। ਉਹਨਾਂ ਨੇ ਦੋਸ਼ੀਆਂ ਨੂੰ, ਜ਼ਾਲਮਾਂ ਨੂੰ ਦੰਡ ਦਿੱਤਾ। ਜਿਹਨਾਂ ਨੂੰ ਉਨ੍ਹਾਂ ਨੇ ਆਪਣੀ ਤਲਵਾਰ ਨਾਲ ਸਜ਼ਾ ਵੀ ਦਿੱਤੀ, ਉਹ ਵੀ ਪਾਪ ਮੁਕਤ ਹੋ ਗਏ, ਬਖਸ਼ੇ ਗਏ। ਪਰੀਪੂਰਨ ਹੋਣ ਤੋਂ ਪਹਿਲਾਂ ਜੇ ਕੋਈ ਤਲਵਾਰ ਫੜਦਾ ਹੈ, ਤਾਂ ਉਸ ਹੱਥੋਂ ਨਿਰਦੋਸ਼ ਮਾਰੇ ਜਾਂਦੇ ਹਨ। ਨਿਰਦੋਸ਼ ਦੀ ਹੱਤਿਆ ਵੱਡਾ ਪਾਪ ਹੈ।" ਫੇਰ ਸਤਿਗੁਰੂ ਪ੍ਰਤਪ ਸਿੰਘ ਜੀ ਨੇ ਬੜੀ ਨਿਰਮਾਣਤਾ ਨਾਲ ਕਿਹਾ, "ਉਹ ਗੁਰੂ ਸਾਹਿਬ ਤਾਂ ਪਰੀਪੂਰਨ ਹੋ ਚੁੱਕੇ ਸਨ, ਮੈਂ ਉਨ੍ਹਾਂ ਵਾਂਗ ਪੂਰਨ ਨਹੀਂ ਹੋਇਆ।" ਮੇਰੀ ਕੰਡ ਤੇ ਆਪਣਾ ਹਸਤ ਕੰਵਲ ਰੱਖ ਕੇ ਸਤਿਗੁਰਾਂ ਬਚਨ ਕੀਤਾ, "ਕਾਕਾ ਸਮਾਂ ਆਏਗਾ, ਤੈਨੂੰ ਫੇਰ ਦੱਸਾਂਗੇ। ਜਦੋਂ ਤਲਵਾਰ ਫੜਨ ਦਾ ਸਮਾਂ ਹੋਏਗਾ, ਤਲਵਾਰ ਵੀ ਫੜ ਲਵਾਂਗੇ।"

ਸੱਚੇ ਪਾਤਸ਼ਾਹ ਜੀ ਇਹ ਵੀ ਬਚਨ ਕੀਤਾ, "ਤੂੰ ਦੱਸ ਸਕਦਾ ਹੈਂ, ਏਸ ਰੌਲੇ ਵਿੱਚ ਜਿਸ ਕਿਸੇ ਨੇ ਤਲਵਾਰ ਫੜੀ ਹੋਵੇ?" ਮੈਂ ਇੱਕ ਵਿਅਕਤੀ ਦਾ ਨਾਮ ਲਿਆ ਕਿ ਉਸ ਨੇ ਆਪਣੇ ਇਲਾਕੇ ਵਿੱਚ ਕਈਆਂ ਮਜ਼ਲੂਮਾਂ ਨੂੰ ਬਚਾਇਆ ਹੈ ਅਤੇ ਦੋਸ਼ੀਆਂ ਨੂੰ ਸੋਧਿਆ ਹੈ।

"ਉਹ ਕੀ ਕੰਮ ਕਰਦਾ ਹੈ?"

"ਮਹਾਰਾਜ, ਵੈਸੇ ਤਾਂ ਉਹ ਡਾਕੂ ਹੈ। "

"ਫੇਰ ਤੂੰ ਹੀ ਵੇਖ, ਨਾਮ ਜਪਣ ਤੋਂ ਬਿਨਾ ਤਲਵਾਰ ਫੜਨ ਵਾਲੇ ਨੂੰ ਲੋਕ ਡਾਕੂ ਆਖਦੇ ਹਨ।" ਮੈਨੂੰ ਸਤਿਗੁਰਾਂ ਦੇ ਬਚਨ ਗੁਰਮਤਿ ਫਲਸਫੇ ਦੇ ਅਨੁਕੂਲ ਜਾਪੇ। ਮੈਂ ਨਿਰੁੱਤਰ ਹੋ ਗਿਆ।

ਇਹ ਮੇਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਪਹਿਲੀ ਤੇ ਆਖਰੀ ਮੁਲਾਕਾਤ ਸੀ। ਸਮਾਂ ਬਦਲਿਆ, ਦਹਾਕੇ ਬੀਤ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤਿ ਸਮਾ ਗਏ। ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ ਪਰ ਕਦੇ ਦਰਸ਼ਨ ਦਾ ਸਬੱਬ ਨਾ ਬਣਿਆ।

ਗੁਰਬਾਣੀ ਕੀਰਤਨ ਦੇ ਪ੍ਰੇਮੀ ਹੋਣ ਕਰਕੇ ਸੇਠ ਪ੍ਰਤਾਪ ਸਿੰਘ ਨਾਲ ਮੇਰੀ ਗੁਰਮੁਖਾਂ ਵਾਂਗ ਸਾਂਝ ਨਿਭਦੀ ਰਹੀ। 11 ਜੁਲਾਈ 1979 ਈ. ਮੈਨੂੰ ਸੇਠ ਪ੍ਰਤਾਪ ਸਿੰਘ ਆਖਣ ਲੱਗੇ- "ਗਿਆਨੀ, ਤੈਨੂੰ ਇੱਕ ਜ਼ੁੰਮੇਵਾਰੀ ਸੌਂਪਣੀ ਹੈ, ਨਿਭਾਏਂਗਾ?"

"ਹੁਕਮ ਕਰੋ ਸੰਤ ਜੀ, ਜ਼ਰੂਰ ਕੋਸ਼ਿਸ਼ ਕਰਾਂਗਾ।"

"ਮੈਂ ਅੱਜ ਤੋਂ ਪੰਜਵੇਂ ਦਿਨ ਚੜ੍ਹਾਈ ਕਰਨਾ ਹੈ। ਮੇਰੀਆਂ ਅੰਤਮ ਰਸਮਾਂ, ਜਿਵੇਂ ਮੈਂ ਦੱਸਾਂਗਾ, ਉਵੇਂ ਹੀ ਪੂਰੀਆਂ ਕਰਨੀਆਂ। ਅੰਮ੍ਰਿਤਸਰੋਂ ਨਾਮਧਾਰੀ ਧਰਮਸ਼ਾਲਾ ਤੋਂ ਸੋਧੀ ਸਿੰਘ ਬੁਲਾ ਕੇ, ਇਸ਼ਨਾਨ ਕਰਵਾ ਕੇ, ਉਹ ਪੂਰੀ ਰਹਿਤ ਮਰਿਯਾਦਾ ਨਾਲ ਮੇਰਾ ਅੰਤਮ ਕਿਰਿਆ ਕਰਮ ਕਰਨ। ਬਸਤਰ, ਘਿਉ, ਸਮੱਗਰੀ ਸਾਰਾ ਸਮਾਨ ਮੈਂ ਤੈਨੂੰ ਸੰਭਾਲ ਦਿਆਂਗਾ।"

ਮੈਂ ਸੰਤਾਂ ਦੀਆਂ ਗੱਲਾਂ ਨੂੰ ਹਾਸਾ-ਮਜ਼ਾਕ ਜਾਂ ਕਮਲੀਆਂ ਰਮਲੀਆਂ ਸਮਝ ਰਿਹਾ ਸਾਂ। ਮੈਂ ਕਿਹਾ, "ਤੁਸੀਂ ਚੰਗੇ ਭਲੇ ਹੋ, ਨਾਲੇ ਤੁਹਾਨੂੰ ਕਿਵੇਂ ਪਤਾ ਹੈ ਕਿ ਤੁਸੀਂ ਪੰਜਵੇਂ ਦਿਨ ਚੜ੍ਹਾਈ ਕਰਨਾ ਹੈ।"

"ਗਿਆਨੀ ਜੀ, ਹੁਕਮ ਆ ਗਿਆ ਹੈ, ਮੈਂ ਪਹਿਲਾਂ ਵੀ ਇੱਕ ਵੇਰ ਚੜ੍ਹਾਈ ਕਰ ਗਿਆ ਸਾਂ। ਧਰਮਰਾਜ ਦੀ ਦਰਗਾਹ ਵਿੱਚ ਮੇਰੇ ਕਰਮਾਂ ਦਾ ਲੇਖਾ ਜੋਖਾ ਹੋਣ ਲੱਗਾ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆ ਕੇ ਮੇਰੇ ਲੇਖੇ ਦੇ ਕਾਗਜ਼ ਪਾੜ ਕੇ ਹੁਕਮ ਕੀਤਾ-"ਤੂੰ ਅਜੇ ਵਾਪਸ ਜਾਹ, ਜਦੋਂ ਲਿਆਉਣਾ ਹੋਇਆ, ਮੈਂ ਤੈਨੂੰ ਆਪ ਲੈਣ ਆਵਾਂਗਾ।" ਹੁਣ ਮੈਨੂੰ ਹੁਕਮ ਆ ਗਿਆ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਮੈਨੂੰ ਆਪ ਲੈਣ ਆਉਣਗੇ, ਉਨ੍ਹਾਂ ਦਾ ਮੇਰੇ ਨਾਲ ਬਚਨ ਹੋਇਆ ਹੈ।"

"ਸੰਤ ਜੀ ਇਹ ਕਿਵੇਂ ਹੋ ਸਕਦਾ ਹੈ, ਉਹ ਤੇ ਚੜ੍ਹਾਈ ਕਰ ਗਏ ਹਨ? ਹੁਣ ਕਿਵੇਂ ਤੁਹਾਨੂੰ ਲੈਣ ਆ ਸਕਦੇ ਹਨ?" ਮੈਂ ਜ਼ੋਰ ਨਾਲ ਤਰਕ ਦਿੱਤਾ। "ਸਤਿਗੁਰੂ ਚੜ੍ਹਾਈ ਨਹੀਂ ਕਰਦੇ, ਦੇਹ ਦਾ ਓਹਲਾ ਕਰਦੇ ਹਨ। ਤੂੰ ਵੇਖ ਲਵੀਂ, ਸਤਿਗੁਰੂ ਪ੍ਰਤਾਪ ਸਿੰਘ ਆਪ ਆਉਣਗੇ।" ਸੰਤਾਂ ਨੇ ਬੜੀ ਦ੍ਰਿੜ੍ਹਤਾ ਨਾਲ ਆਖਿਆ।

ਇਹ ਸਾਰੀਆਂ ਗੱਲਾਂ ਮੈਨੂੰ ਮਸਤਾਨੀ ਬਿਰਤੀ ਦੀਆਂ ਜਾਪ ਰਹੀਆਂ ਸਨ ਪਰ ਸੰਤ ਜਿੰਨੀ ਗੰਭੀਰਤਾ ਨਾਲ ਗੱਲਬਾਤ ਕਰ ਰਹੇ ਸਨ, ਮੈਂ ਸੋਚਿਆ ਐਹ ਚਾਰ ਕੁ ਦਿਨ ਹੀ ਹਨ, ਵੇਖ ਲਵਾਂਗਾ। ਕੀ ਸੱਚ ਤੇ ਕੀ ਝੂਠ ਹੈ। ਪੰਜਵੇਂ ਦਿਨ ਤੋਂ ਬਾਅਦ ਪੁੱਛਾਂਗਾ ਕਿ ਕਿੱਥੇ ਹੈ ਤੁਹਾਡੇ ਸਤਿਗੁਰਾਂ ਦਾ ਹੁਕਮ।

ਸੰਤਾਂ ਨੇ ਆਖਰੀ ਤਾਕੀਦ ਕੀਤੀ ਕਿ ਮੇਰੇ ਸਰੀਰ ਦੀਆਂ ਅੰਤਮ ਕਿਰਿਆਵਾਂ ਕਰਕੇ ਤੂੰ ਆਪ ਭੈਣੀ ਸਾਹਿਬ ਜਾਈਂ। ਮੇਰੇ ਵਲੋਂ ਸਾਡੇ ਸਤਿਗੁਰਾਂ ਨੂੰ ਅਰਜ਼ ਕਰੀਂ ਕਿ ਤੁਹਾਡਾ ਸਿੱਖ ਚੜ੍ਹਾਈ ਕਰ ਗਿਆ ਹੈ, ਭੋਗ ਤੇ ਜ਼ਰੂਰ ਦਰਸ਼ਨ ਦਿਉ।

ਅਜੇਹੀਆਂ ਗੱਲਾਂ ਬਾਤਾਂ ਸਮਝਾ ਕੇ ਅਗਲੇ ਦਿਨ ਅੰਤਮ ਕਿਰਿਆਵਾਂ ਨਾਲ ਸੰਬੰਧਿਤ ਸਮਾਨ ਬਸਤਰ, ਘਿਉ, ਸਮਗਰੀ ਵਗੈਰਾ ਸੰਤਾਂ ਨੇ ਮੈਨੂੰ ਆਪ ਸੰਭਾਲ ਦਿੱਤੇ। ਸ਼ਾਇਦ ਮੇਰੇ ਤੇ ਕਿਰਪਾ ਕਰਨ ਲਈ ਹੀ ਸੰਤਾਂ ਨੇ ਇਹ ਜ਼ੁੰਮੇਵਾਰੀ ਆਪਣੇ ਪਰਵਾਰਕ ਮੈਂਬਰਾਂ ਦੀ ਜਗ੍ਹਾ ਮੈਨੂੰ ਦਿੱਤੀ। ਇਸ ਬਹਾਨੇ ਹੀ ਮੇਰੇ ਭਾਗ ਜਾਗਣੇ ਸਨ।

15 ਜੁਲਾਈ, ਐਤਵਾਰ ਦਾ ਦਿਨ ਸੀ। ਅੰਮ੍ਰਿਤ ਵੇਲੇ ਸੇਠ ਪ੍ਰਤਾਪ ਸਿੰਘ ਜੀ ਨੇ ਆਸਾ ਦੀ ਵਾਰ ਦਾ ਕੀਰਤਨ ਅਰੰਭ ਕੀਤਾ। ਮੈਂ ਵੀ ਹਾਜ਼ਰ ਹੋ ਗਿਆ। ਅੱਜ ਉਨ੍ਹਾਂ ਦੇ ਕਹੇ ਅਨੁਸਾਰ ਪੰਜਵਾਂ ਦਿਨ ਸੀ, ਉਨ੍ਹਾਂ ਦੇ ਚਲਾਣੇ ਦਾ ਦਿਨ। ਇਸ ਲਈ ਮੈਂ ਅੱਜ ਸਾਰਾ ਦਿਨ ਉਨ੍ਹਾਂ ਦੇ ਨਾਲ ਰਹਿਣ ਦਾ ਮਨ ਬਣਾਇਆ ਹੋਇਆ ਸੀ। ਵੇਖਣਾ ਚਾਹੁੰਦਾ ਸਾਂ ਕਿ ਸੰਤਾਂ ਦੇ ਭਵਿੱਖ ਵਾਕ ਕਮਲੀਆਂ-ਰਮਲੀਆਂ ਹੀ ਹਨ ਕਿ ਉਸ ਵਿੱਚ ਕੋਈ ਸੱਚਾਈ ਵੀ ਹੈ। ਅੱਜ ਸੰਤਾਂ ਨੇ ਆਸਾ ਦੀ ਵਾਰ ਦਾ ਕੀਰਤਨ ਵੀ ਪੰਚਮ ਸੁਰਾਂ ਤੇ ਕਿਸੇ ਇਲਾਹੀ ਰੰਗ ਵਿੱਚ ਕੀਤਾ। ਨਾ ਹੀ ਕਿਸੇ ਤਰ੍ਹਾਂ ਦੀ ਕੋਈ ਬਿਮਾਰੀ ਅਤੇ ਨਾ ਹੀ ਕਮਜ਼ੋਰੀ। ਅੱਜ ਕਿਸੇ ਰੱਬੀ ਰੰਗ ਵਿੱਚ ਸੰਤਾਂ ਦੇ ਚਿਹਰੇ ਤੇ ਕੋਈ ਨੂਰੀ ਲੋਅ ਸੀ, ਅਨੋਖਾ ਖੇੜਾ ਸੀ।

ਵਾਰ ਦਾ ਕੀਰਤਨ ਸੰਪੂਰਨ ਹੋਇਆ, ਸੰਤਾਂ ਨੇ ਅਰਦਾਸ ਅਰੰਭ ਕੀਤੀ। ਰੋਜ਼ਾਨਾ ਦੀ ਅਰਦਾਸ ਤੋਂ ਅੱਜ ਕੁਝ ਵੱਖਰੀ ਬੇਨਤੀ ਕੀਤੀ : ਸੱਚੇ ਪਾਤਸ਼ਾਹ ਗਰੀਬ ਨਿਵਾਜ ਜੀਓ, ਆਪ ਜੀ ਦੇ ਹੁਕਮ ਵਿੱਚ ਜੀਵਨ ਯਾਤਰਾ ਸੰਪੂਰਨ ਹੋਈ ਹੈ, ਕਿਰਪਾ ਕਰੋ ਸੱਚਖੰਡ ਵਿੱਚ ਆਪਣੇ ਚਰਨ ਕੰਵਲਾਂ 'ਚ ਨਿਵਾਸ ਬਖਸ਼ੋ। ਦੇਹ ਕਰਕੇ ਦਿਹੁ ਦੀਦਾਰ.... ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ। ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਦਾ ਆਕਾਸ਼ ਗੁੰਜਾਊ ਜੈਕਾਰਾ ਗਜਾਇਆ ਤਾਂ ਉਸ ਸਮੇਂ ਮੈਂ ਵੀ ਇੱਕ ਅਲੌਕਿਕ ਨਜ਼ਾਰਾ ਤੱਕਿਆ। ਅੱਖ ਦੇ ਝਮਕਣ ਜਾਂ ਬਿਜਲੀ ਦੇ ਚਮਕਣ ਵਾਂਗ ਘੋੜੇ ਤੇ ਸਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ, ਪੰਜ ਸਿੰਘ ਨਾਲ ਹਨ। ਸੰਤਾਂ ਨੇ ਜ਼ਮੀਨ ਤੇ ਸੀਸ ਰੱਖ ਕੇ ਨਮਸਕਾਰ ਕੀਤੀ। ਦੋ ਕੁ ਮਿੰਟ ਬਾਅਦ ਮੈਂ ਬਾਹੋਂ ਫੜ ਕੇ ਉਠਾਉਣਾ ਚਾਹਿਆ, ਤਾਂ ਸਰੀਰ ਇੱਕ ਪਾਸੇ ਨੂੰ ਲੁੜਕ ਗਿਆ। ਏਥੇ ਤਾਂ ਮਿੱਟੀ ਦਾ ਪੁਤਲਾ ਹੀ ਪਿਆ ਰਹਿ ਗਿਆ ਸੀ, ਸੰਤਾਂ ਦੀ ਰੂਹ ਤਾਂ ਸਤਿਗੁਰਾਂ ਨਾਲ ਜਾ ਚੁੱਕੀ ਸੀ।

ਜਿਹਨਾਂ ਗੱਲਾਂ ਨੂੰ ਮੈਂ ਕੂਕਿਆਂ ਦੀਆਂ ਮਸਤਾਨੀਆਂ ਜਾਂ ਸੁਪਨੇ ਦੀਆਂ ਗੱਲਾਂ ਸਮਝ ਰਿਹਾ ਸਾਂ, ਉਹ ਤਾਂ ਸਾਰੀਆਂ ਸੱਚ ਹੋ ਗਈਆਂ। ਖ਼ੈਰ, ਸੰਤਾਂ ਦਾ ਅੰਤਮ ਕਿਰਿਆ ਕਰਮ ਉਨ੍ਹਾਂ ਦੇ ਕਹੇ ਅਨੁਸਾਰ ਕੀਤਾ, ਕਰਵਾਇਆ। ਉਸੇ ਦਿਨ, ਬਾਅਦ ਦੁਪਹਿਰ, ਗੁਰ ਮਰਿਯਾਦਾ ਅਨੁਸਾਰ ਸੰਤਾਂ ਦਾ ਅੰਤਿਮ ਸਸਕਾਰ ਕੀਤਾ। ਫੇਰ ਮੈਂ ਸੰਤਾਂ ਦੇ ਲੜਕਿਆਂ ਨਾਲ ਭੋਗ ਤੇ ਸਤਿਗੁਰਾਂ ਨੂੰ ਦਰਸ਼ਨ ਦੇਣ ਲਈ ਅਰਜ਼ ਕਰਨ ਬਾਰੇ ਗੱਲ ਕੀਤੀ।

ਉਹਨਾਂ ਪਤਾ ਕਰਕੇ ਦੱਸਿਆ ਕਿ ਸਤਿਗੁਰੂ ਜੀ ਤਾਂ ਵਿਦੇਸ਼ ਦੌਰੇ ਤੇ ਅਫਰੀਕਾ ਗਏ ਹੋਏ ਹਨ। ਅਗਸਤ ਦੇ ਪਹਿਲੇ ਹਫਤੇ ਭੈਣੀ ਸਾਹਿਬ ਆਉਣਗੇ।

4 ਅਗਸਤ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਆ ਗਏ। ਗਿਆਨੀ ਜੀ ਦੱਸਦੇ ਹਨ ਕਿ 5 ਅਗਸਤ ਨੂੰ ਮੈਂ ਤੇ ਮੇਰੀ ਧਰਮ ਪਤਨੀ ਅਮਰਜੀਤ ਕੌਰ ਪਹਿਲੀ ਵੇਰ ਸ੍ਰੀ ਭੈਣੀ ਸਾਹਿਬ ਪਹੁੰਚੇ। ਸੇਠ ਪ੍ਰਤਾਪ ਸਿੰਘ ਜੀ ਦੇ ਦੋ ਲੜਕੇ ਵੀ ਆ ਗਏ। ਪਰ ਜਦੋਂ ਅਸੀਂ ਪਹੁੰਚੇ, ਸਤਿਗੁਰੂ ਜੀ ਗੱਡੀ ਵਿੱਚ ਬੈਠੇ ਸਨ, ਕਿਸੇ ਪਾਸੇ ਰਵਾਨਗੀ ਦੀ ਤਿਆਰੀ ਸੀ। ਕੁਝ ਸੰਗਤ ਨਮਸਕਾਰ ਕਰ ਰਹੀ ਸੀ। ਸਾਡੀ ਕਿਸੇ ਨਾਲ ਕੋਈ ਵਾਕਫੀ ਵੀ ਨਹੀਂ ਸੀ, ਇਸ ਲਈ ਅਸੀਂ ਭੀੜ ਵਿੱਚ ਅਜੇ ਪਿੱਛੇ ਹੀ ਸਾਂ ਕਿ ਸੰਤਾਂ ਦੇ ਲੜਕਿਆਂ ਨੇ ਨਮਸਕਾਰ ਕਰਕੇ ਅਰਜ਼ ਕੀਤੀ–

"ਸੱਚੇ ਪਾਤਸ਼ਾਹ ਜੀ, ਸਾਡੇ ਪਿਤਾ ਜੀ ਚੜ੍ਹਾਈ ਕਰ ਗਏ ਹਨ। ਆਪ ਜੀ ਕਿਰਪਾ ਕਰੋ ਭੋਗ ਤੇ ਦਰਸ਼ਨ ਦਿਉ। ਪਿਤਾ ਜੀ ਦੀ ਇੱਛਾ ਸੀ ਕਿ ਮੇਰਾ ਭੋਗ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿੱਚ ਪਵੇ।"

"ਪਹਿਲੋਂ ਦਸ ਹਜ਼ਾਰ ਰੁਪਈਆ ਲਿਆਓ, ਫੇਰ ਭੋਗ ਤੇ ਜਾਵਾਂਗਾ।" ਸ੍ਰੀ ਸਤਿਗੁਰੂ ਜੀ ਨੇ ਤਾੜਨਾ ਭਰੇ ਸ਼ਬਦ ਕਹੇ।

ਇਹ ਸੁਣ ਕੇ ਮੈਂ ਆਪਣੀ ਘਰਵਾਲੀ ਨੂੰ ਕਿਹਾ ਚੱਲੀਏ ਵਾਪਸ, ਨਾ ਮੈਂ ਅਰਜ਼ ਕੀਤੀ ਅਤੇ ਨਾ ਹੀ ਏਥੇ ਰੁਕਣ ਦਾ ਮਨ ਕੀਤਾ। ਮੈਂ ਸੋਚਿਆ ਉਹ ਤੇ ਸਾਧੂ ਸੀ ਭਜਨ ਬਾਣੀ ਕਰਦਾ ਸੀ ਪਰ ਏਥੇ ਤਾਂ ਦੁਕਾਨਦਾਰੀ ਹੀ ਹੈ। ਸਿੱਖ ਦੇ ਭੋਗ ਤੇ ਜਾਣ ਲਈ ਵੀ ਦਸ ਹਜ਼ਾਰ ਮੰਗਦੇ ਹਨ।

ਅਸੀਂ ਵਾਪਸ ਆਪਣੇ ਪਿੰਡ ਆ ਗਏ। ਉਸੇ ਰਾਤ ਮੇਰੇ ਨਾਲ ਐਸਾ ਕੌਤਕ ਵਾਪਰਿਆ ਕਿ ਮੇਰਾ ਜੀਵਨ ਹੀ ਬਦਲ ਗਿਆ। ਰਾਤ ਦੋ ਕੁ ਵਜੇ ਮੈਂ ਆਪਣੇ ਕਮਰੇ ਚੋਂ ਉੱਠ ਕੇ ਘਰ ਦੇ ਵਿਹੜੇ ਦੇ ਇੱਕ ਕੋਨੇ 'ਚ ਬਣੇ ਬਾਥਰੂਮ 'ਚ ਪਿਸ਼ਾਬ ਕਰਨ ਲਈ ਗਿਆ। ਜਲ ਵਰਤਕੇ ਹੱਥ ਧੋ ਕੇ ਵਾਪਸ ਕਮਰੇ 'ਚ ਜਾਣ ਲੱਗਾ ਤਾਂ ਕੀ ਵੇਖਦਾ ਹਾਂ ਕਿ ਵਿਹੜੇ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਖੜ੍ਹੇ ਹਨ। ਮੈਨੂੰ ਮੋਢਿਓਂ ਫੜ ਕੇ ਬਚਨ ਕਰਨ ਲੱਗੇ–

"ਗਿਆਨੀ, ਮੁੰਡਿਆਂ ਨਾਲ ਹੋਈ ਗੱਲ ਤੇ ਗੁੱਸਾ ਕਰਕੇ ਬਹਿ ਗਿਆ ਹੈਂ। ਉਹਨਾਂ ਨਾਲ ਤਾਂ ਮੇਰੀ ਹੋਰ ਗੱਲ ਸੀ। ਤੈਨੂੰ ਸੰਤਾਂ ਨੇ ਆਖਿਆ ਸੀ ਮੇਰੇ ਨਾਲ ਗੱਲ ਕਰਨ ਲਈ। ਤੂੰ ਤਾਂ ਮੈਨੂੰ ਮਿਲਿਆ ਹੀ ਨਹੀਂ। ਨਾ ਤੂੰ ਮੈਨੂੰ ਸੰਤਾਂ ਦਾ ਸੁਨੇਹਾ ਦਿੱਤਾ ਅਤੇ ਨਾ ਮੈਂ ਤੈਨੂੰ ਜੁਆਬ ਦਿੱਤਾ ਹੈ।"

ਕਰੀਬ ਡੇਢ ਦੋ ਮਿੰਟ ਸਤਿਗੁਰੂ ਜਗਜੀਤ ਸਿੰਘ ਜੀ ਮੇਰੇ ਨਾਲ ਬਚਨ ਕਰਦੇ ਰਹੇ। ਮੈਂ ਡੌਰ ਭੌਰ ਹੋਇਆ ਜਿਵੇਂ ਪੱਥਰ ਦੀ ਮੂਰਤੀ ਹੀ ਬਣਿਆ ਖਲੋਤਾ ਸਾਂ। ਏਸ ਤਰ੍ਹਾਂ ਦੇ ਬਚਨ ਕਰਕੇ ਸਤਿਗੁਰੂ ਜੀ ਅਦ੍ਰਿਸ਼ ਹੋ ਗਏ। ਜੇ ਤੇ ਕਮਰੇ ਵਿੱਚ ਇਹ ਘਟਨਾ ਵਾਪਰਦੀ ਤਾਂ ਮੈਂ ਸੋਚ ਸਕਦਾ ਸਾਂ ਕਿ ਸ਼ਾਇਦ ਮੈਨੂੰ ਸੁਪਨਾ ਹੀ ਆਇਆ ਹੈ। ਫੇਰ ਮੈਨੂੰ ਨੀਂਦਰ ਕਿੱਥੇ ਆਉਣ ਸੀ, ਦਿਮਾਗ ਵਿੱਚ ਕਈ ਤਰ੍ਹਾਂ ਦੇ ਖਿਆਲ ਆਉਣ ਲੱਗੇ। ਕਦੇ ਤੇ ਮੈਂ ਸੋਚਾਂ ਇਹ ਪੂਰੇ ਸਤਿਗੁਰੂ ਹਨ, ਮੇਰੇ ਧੰਨ ਭਾਗ ਹਨ ਜੋ ਮੈਨੂੰ ਦਰਸ਼ਨ ਦਿੱਤੇ। ਅੰਤਰਜਾਮੀ ਹਨ– ਮੈਂ ਅਰਜ਼ ਵੀ ਨਹੀਂ ਕੀਤੀ, ਸੰਤਾਂ ਦੇ ਕਹੇ ਸਾਰੇ ਬਚਨ ਮੇਰੇ ਨਾਲ ਕੀਤੇ ਹਨ। ਪਰ ਕਦੇ ਦੂਸਰੇ ਖਿਆਲ ਭਾਰੂ ਹੋ ਜਾਣ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਤਾਂ ਕੋਈ ਗੁਰੂ ਹੋਇਆ ਨਹੀਂ, ਇਨ੍ਹਾਂ ਨੇ ਕੋਈ ਕਾਲਾ ਇਲਮ ਨਾ ਸਿੱਧ ਕੀਤਾ ਹੋਵੇ। ਦੁਕਾਨਦਾਰੀਆਂ ਚਲਾਉਣ ਲਈ ਲੋਕ ਛਿਲੇ ਕਰਦੇ ਹਨ, ਰਿੱਧੀਆਂ ਸਿੱਧੀਆਂ ਕਰਦੇ ਹਨ। ਦਿਮਾਗ ਵਿੱਚ ਦੋ ਘੰਟਿਆਂ ਦੀ ਉਥਲ ਪੁਥਲ ਤੋਂ ਬਾਅਦ ਮੈਂ ਸਾਰੀਆਂ ਗੱਲਾਂ ਤੇ ਵੀਚਾਰ ਕੀਤਾ ਕਿ 'ਚਿਤ੍ਰ ਗੁਪਤ ਕਾ ਲੇਖਾ ਫਾੜਿਆ' ਗੁਰਵਾਕ ਅਨੁਸਾਰ ਸੇਠ ਪ੍ਰਤਾਪ ਸਿੰਘ ਹੁਰਾਂ ਦਾ ਸਤਿਗੁਰਾਂ ਨੇ ਲੇਖਾ ਮੁਕਾ ਦਿੱਤਾ। ਉਹਨਾਂ ਕਿਹਾ ਮੈਨੂੰ ਹੁਕਮ ਆ ਗਿਆ ਹੈ, ਦੱਸੇ ਸਮੇਂ ਅਨੁਸਾਰ ਸਰੀਰ ਤਿਆਗਿਆ। ਅੰਤ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਦਾ ਝਲਕਾਗ ਅਤੇ ਹੁਣ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਤੱਖ ਦਰਸ਼ਨ। ਅਖੀਰ ਇਸ ਸਿੱਟੇ ਤੇ ਪੁੱਜਿਆ ਕਿ ਇਹ ਗੁਰੂ ਨਾਨਕ ਦੀ ਜੋਤ ਹੈ, ਉਹੋ ਸਤਿਗੁਰੂ ਹਨ। ਸੰਤਾਂ ਦੀ ਸੰਗਤ ਕਰਕੇ ਮੇਰੇ ਤੇ ਕਿਰਪਾ ਹੋਈ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ 1948 ਵਿੱਚ ਹੋਏ ਬਚਨ ਯਾਦ ਆਏ–ਸਮਾਂ ਆਏਗਾ ਤਾਂ ਦੱਸਾਂਗੇ। ਮੈਂ ਆਪਣੇ ਆਪ ਨੂੰ ਕਿਹਾ–'ਓ ਗਿਆਨੀ ਹੁਣ ਉਹ ਸਮਾਂ ਆ ਗਿਆ ਹੈ। ਜੇ ਅਜੇ ਵੀ ਤੂੰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪੂਰਾ ਸਤਿਗੁਰੂ ਨਾ ਮੰਨਿਆ ਤਾਂ ਤੇਰੇ ਵਰਗੇ ਖੋਟੇ ਭਾਗਾਂ ਵਾਲਾ ਕੋਈ ਨਹੀਂ।' ਮੈਂ ਆਪਣੀ ਘਰਵਾਲੀ ਨੂੰ ਉਠਾਇਆ, ਸਾਰੀ ਵਾਰਤਾ ਸੁਣਾਈ। ਛੇਤੀ–ਛੇਤੀ ਤਿਆਰ ਹੋ ਕੇ ਸ੍ਰੀ ਭੈਣੀ ਸਾਹਿਬ ਨੂੰ ਚੱਲ ਪਏ। ਸੰਤ ਤਰਸੇਮ ਸਿੰਘ ਹੁਰੀਂ ਸਕੱਤਰ ਸਨ, ਉਨ੍ਹਾਂ ਨੂੰ ਨਾਲ ਲੈ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਪਰਸੇ। ਸੇਠ ਪ੍ਰਤਾਪ ਸਿੰਘ ਜੀ ਦੀ ਚੜ੍ਹਾਈ ਕਰਨ ਦੀ ਵਾਰਤਾ ਅਰਜ਼ ਕੀਤੀ ਅਤੇ ਉਨ੍ਹਾਂ ਵਲੋਂ ਭੋਗ ਤੇ ਦਰਸ਼ਨ ਦੇਣ ਦੀ ਬੇਨਤੀ ਕੀਤੀ।

ਹੁਕਮ ਹੋਇਆ– "ਅਸੀਂ ਯੌਰਪ ਦੌਰੇ ਤੇ ਜਾਣਾ ਹੈ, ਇਸ ਲਈ ਕੱਲ੍ਹ ਨੂੰ ਹੀ ਆਵਾਂਗੇ।" 7 ਅਗਸਤ ਨੂੰ ਸਤਿਗੁਰੂ ਜੀ ਨੇ ਛਿਆਹਰਟੇ ਦਰਸ਼ਨ ਦਿੱਤੇ, ਪੂਰਾ ਦਿਨ ਸਤਿਗੁਰੂ ਜੀ ਸੰਤਾਂ ਦੇ ਭੋਗ ਤੇ ਰਹੇ। ਬੜਾ ਭਰਵਾਂ ਮੇਲਾ ਹੋਇਆ। ਅਸਾਂ ਪਰਵਾਰ ਸਮੇਤ ਨਾਮ (ਗੁਰਮੰਤ੍ਰ) ਲੈ ਲਿਆ ਅਤੇ ਅੰਮ੍ਰਿਤ ਵੀ ਛਕ ਲਿਆ, ਨਾਮਧਾਰੀ ਸਿੱਖ ਸਜ ਗਏ। ਨਾਮ ਜਪਦਿਆਂ, ਸਤਿਗੁਰੂ ਸੱਚੇ ਪਾਤਸ਼ਾਹ ਦੇ ਚਰਨੀਂ ਲੱਗ ਕੇ, ਮੇਰੇ ਵਾਸਤੇ ਗੁਰਬਾਣੀ ਦੇ ਅਰਥ ਹੀ ਬਦਲ ਗਏ। ਗੁਰਬਾਣੀ ਦੇ ਭਾਵ ਹਿਰਦੇ 'ਚ ਵੱਸਣ ਲੱਗੇ। ਗੁਰਬਾਣੀ ਪੜ੍ਹਨ, ਸੁਨਣ ਅਤੇ ਕੀਰਤਨ ਕਰਨ ਦਾ ਦ੍ਰਿਸ਼ਟੀਕੋਣ ਹੀ ਬਦਲ ਗਿਆ। 'ਅਨੰਦ ਭਇਆ ਮੇਰੀ ਮਾਇ ਸਤਿਗੁਰੂ ਮੈ ਪਾਇਆ॥' ਵਾਲੀ ਅਵਸਥਾ ਹੋ ਗਈ। ਮੈਂ ਜਿੰਨਾ ਦੇਹਧਾਰੀ ਗੁਰੂ ਦਾ ਕੱਟੜ ਵਿਰੋਧੀ ਸਾਂ, ਓਨਾਂ ਹੀ ਪੱਕਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਦ੍ਰਿੜ ਵਿਸ਼ਵਾਸੀ ਬਣ ਗਿਆ–ਪੱਕਾ ਨਾਮਧਾਰੀ ਸਿੱਖ।

ਮੈਨੂੰ ਬਾਅਦ ਵਿੱਚ ਪਤਾ ਲੱਗਿਆ ਕਿ ਸ੍ਰੀ ਸਤਿਗੁਰੂ ਜੀ ਨੂੰ ਸੰਤਾਂ ਦੇ ਲੜਕਿਆਂ ਨੂੰ ਜੋ ਹੁਕਮ ਕੀਤਾ ਕਿ 'ਪਹਿਲਾਂ ਦਸ ਹਜ਼ਾਰ ਲਿਆਓ ਫੇਰ ਭੋਗ ਤੇ ਜਾਵਾਂਗਾ', ਉਨ੍ਹਾਂ ਵਿਆਹ ਵਿੱਚ ਬੇਮਰਿਯਾਦਗੀ ਕੀਤੀ ਸੀ, ਜਿਸ ਕਰਕੇ ਉਨ੍ਹਾਂ ਨੂੰ ਡੰਨ ਲੱਗਾ ਸੀ।

ਸਮਾਂ ਬੀਤਦਾ ਗਿਆ, ਭੈਣੀ ਸਾਹਿਬ ਮੇਲਿਆਂ ਤੇ ਆਉਣਾ, ਦਰਸ਼ਨ ਮੇਲੇ ਕਰਨੇ। 1981 ਵਿੱਚ ਸੱਚੇ ਪਾਤਸ਼ਾਹ ਜੀ ਦਾ ਅੰਮ੍ਰਿਤਸਰ ਜ਼ਿਲ੍ਹੇ ਦਾ ਦੌਰਾ ਸੀ। ਘਰ ਚਰਨ ਪਾਉਣ ਦੀ ਅਰਜ਼ ਕੀਤੀ, ਜੋ ਪ੍ਰਵਾਨ ਹੋ ਗਈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸਾਡੇ ਘਰ ਚਰਨ ਪਾਏ ਅਤੇ ਮੈਨੂੰ ਹੁਕਮ ਕੀਤਾ, "ਗਿਆਨੀ ਜੀ। ਤੁਸੀਂ ਪਰਵਾਰ ਸਮੇਤ ਭੈਣੀ ਸਾਹਿਬ ਆ ਜਾਉ, ਸਾਡੇ ਕੋਲ ਰਹੋ, ਭਜਨ ਬਾਣੀ ਕਰੋ।" ਮੈਂ ਸਤਿ ਬਚਨ ਕੀਤਾ।1982 ਵਿੱਚ ਮੇਰਾ ਪਰਵਾਰ ਭੈਣੀ ਸਾਹਿਬ ਆ ਗਿਆ–ਮੈਂ ਆਉਂਦਾ ਜਾਂਦਾ ਰਿਹਾ। 1984 ਵਿੱਚ ਮੈਂ ਵੀ ਪੱਕੇ ਤੌਰ ਤੇ ਭੈਣੀ ਸਾਹਿਬ ਆ ਗਿਆ।

ਗਿਆਨੀ ਜੀ ਮਿੱਠਾ ਖਾਣ ਦੇ ਬਹੁਤ ਸ਼ੌਕੀਨ ਸਨ। ਆਖਰੀ ਉਮਰੇ ਸ਼ੂਗਰ ਹੋ ਗਈ, ਕਾਫੀ ਢਿੱਲੇ ਹੋ ਗਏ। 1992 ਵਿੱਚ ਕੁਝ ਦਿਨ ਦਿੱਲੀ ਖੈਰਾ ਹਸਪਤਾਲ ਵਿੱਚ ਵੀ ਦਾਖਲ ਰਹੇ। ਸ੍ਰੀ ਸਤਿਗੁਰੂ ਜੀ ਨੂੰ ਪਤਾ ਲੱਗਾ, ਹੁਕਮ ਭੇਜ ਕੇ ਵਾਪਸ ਬੁਲਾ ਲਿਆ। ਉਨ੍ਹਾਂ ਦਿਨਾਂ ਵਿੱਚ ਸੰਤ ਦਿਆਲ ਸਿੰਘ ਫਗਵਾੜੇ ਵਾਲੇ ਸ੍ਰੀ ਭੈਣੀ ਸਾਹਿਬ ਦੇ ਕਾਰ–ਮੁਖਤਿਆਰ (ਪ੍ਰਬੰਧਕ) ਸਨ। ਗਿਆਨੀ ਜੀ ਅਖੰਡ ਪਾਠਾਂ ਦੇ ਪ੍ਰਬੰਧਕ ਸਨ। ਸੰਤ ਦਿਆਲ ਸਿੰਘ ਜੀ ਨੇ ਅਰਜ਼ ਕੀਤੀ, 'ਗਰੀਬ ਨਿਵਾਜ ਜੀ, ਗਿਆਨੀ ਜੀ ਦਿੱਲੀਓਂ ਆ ਗਏ ਹਨ। ਕਾਫੀ ਢਿੱਲੇ ਹਨ, ਸ਼ੂਗਰ ਬਹੁਤ ਵਧੀ ਹੋਈ ਹੈ, ਬੁਖ਼ਾਰ ਵੀ ਹੈ। ਘਰ ਹੀ ਹਨ, ਆਪ ਜੀ ਦਰਸ਼ਨ ਦੇਣ ਦੀ ਕਿਰਪਾ ਕਰੋ।" ਸ੍ਰੀ ਸਤਿਗੁਰੂ ਜੀ ਆਸਾ ਦੀ ਵਾਰ ਤੋਂ ਬਾਅਦ ਗਿਆਨੀ ਜੀ ਨੂੰ ਦਰਸ਼ਨ ਦੇਣ ਗਏ। ਵੱਡੇ

# ਦਿੱਲੀ ਯੂਨੀਵਰਸਿਟੀ ਵਿੱਚ
# ਡਾ. ਹਰਿਭਜਨ ਸਿੰਘ ਯਾਦਗਾਰੀ ਭਾਸ਼ਣ

**ਨਵੀਂ ਦਿੱਲੀ:** ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਵੱਲੋਂ ਪਿਛਲੇ ਦਿਨੀ 18ਵਾਂ ਡਾ. ਹਰਿਭਜਨ ਸਿੰਘ ਯਾਦਗਾਰੀ ਭਾਸ਼ਣ ਕਰਵਾਇਆ ਗਿਆ। ਇਸ ਦਾ ਵਿਸ਼ਾ 'ਦੇਹ ਬਾਰੇ ਦਮਨਕਾਰੀ ਪ੍ਰਵਚਨ' ਸੀ। ਇਸ ਦੌਰਾਨ ਪ੍ਰਸਿੱਧ ਭਾਰਤਨਾਟਯਮ, ਯੋਗਾ ਅਭਿਆਸੀ ਤੇ ਚਿੰਤਕ ਨਵਤੇਜ ਸਿੰਘ ਜੌਹਰ ਨੇ ਭਾਰਤੀ ਦਾਰਸ਼ਨਿਕ ਗਿਆਨ ਪਰੰਪਰਾ ਦੇ ਹਵਾਲੇ ਨਾਲ ਆਪਣਾ ਵਿਚਾਰ ਸਾਂਝੇ ਕੀਤੇ। ਸਮਾਗਮ ਦੀ ਪ੍ਰਧਾਨਗੀ ਨਾਮਵਰ ਚਿੰਤਕ, ਗਾਇਕ ਅਤੇ ਫ਼ਿਲਮ ਸਮੀਖਿਅਕ ਡਾ. ਮਦਨ ਗੋਪਾਲ ਸਿੰਘ ਨੇ ਕੀਤੀ। ਇਸ ਮੌਕੇ ਵਿਭਾਗ ਦੇ ਮੁਖੀ ਪ੍ਰੋ. ਕੁਲਵੀਰ ਗੋਜਰਾ ਨੇ ਕਿਹਾ ਨਵਤੇਜ ਸਿੰਘ ਜੌਹਰ ਪਹਿਲੇ ਪੰਜਾਬੀ ਸਿੱਖ ਹਨ ਜਿਨ੍ਹਾਂ ਨੇ ਭਾਰਤਨਾਟਯ ਨ੍ਰਿਤਕ ਤੌਰ 'ਤੇ ਆਪਣੀ ਮਾਨਮੱਤੀ ਪਛਾਣ ਬਣਾਈ। ਉਨ੍ਹਾਂ ਨੇ ਵਿਦਿਆਰਥੀਆਂ ਦੀਆਂ ਸਿਰਜਣਾਤਮਕ ਰੁਚੀਆਂ ਨੂੰ ਹੁਲਾਰਾ ਦੇਣ ਲਈ ਅੱਜ ਦੇ ਦਿਨ ਸ਼ੁਰੂ ਕੀਤੀ 'ਚੇਤਰ' ਨਾਂ ਦੀ ਕੰਧ ਪੱਤਿਰਕਾ ਤੋਂ ਜਾਣੂ ਕਰਵਾਇਆ। ਡਾ. ਮਦਨ ਗੋਪਾਲ ਸਿੰਘ ਨੇ ਕਿਹਾ ਕਿ ਸਾਡੀ ਦੇਹ ਤੇ ਰੂਹ ਨੂੰ ਜੋੜਨ ਵਾਲੀ ਤੰਦ ਸਭ ਤੋਂ ਮਹੱਤਵਪੂਰਨ ਹੈ। ਇਸ ਦੇ ਨਾਲ ਹੀ ਸਾਡੇ ਵਿਚ ਰੂਪਾਂਤਰਨ ਵਾਪਰਦਾ ਹੈ। ਸਮਾਗਮ ਦੇ ਕੋਆਰਡੀਨੇਟਰ ਡਾ. ਰਜਨੀ ਬਾਲਾ ਨੇ ਮੰਚ ਸੰਚਾਲਨ ਦੀ ਭੂਮਿਕਾ ਬਾਖੂਬੀ ਨਿਭਾਈ। ਦਿੱਲੀ ਯੂਨੀਵਰਸਿਟੀ ਦੇ ਡੀਨ ਕਲਚਰ ਡਾ. ਰਵਿੰਦਰ ਕੁਮਾਰ ਨੇ ਰਸਮੀ ਤੌਰ 'ਤੇ ਧੰਨਵਾਦੀ ਸ਼ਬਦ ਕਹੇ। ਇਸ ਮੌਕੇ ਪ੍ਰੋ. ਮਨਜੀਤ ਸਿੰਘ (ਸਾਬਕਾ ਮੁਖੀ, ਪੰਜਾਬੀ ਵਿਭਾਗ ਦਿੱਲੀ ਯੂਨੀਵਰਸਿਟੀ), ਪ੍ਰੋ. ਸੀਮਾ ਬਾਵਾ, ਡਾ. ਗੁਰਿੰਦਰ ਸਿੰਘ, ਡਾ. ਪਰਮਜੀਤ ਕੌਰ, ਡਾ. ਨਛੱਤਰ ਸਿੰਘ, ਡਾ. ਯਾਦਵਿੰਦਰ ਸਿੰਘ, ਡਾ. ਰੰਜੂ ਬਾਲਾ ਤੇ ਵਿਦਿਆਰਥੀਆਂ ਨੇ ਵੱਡੀ ਗਿਣਤੀ ਵਿਚ ਸ਼ਿਰਕਤ ਕੀਤੀ।



ਲੰਗਰ ਦੇ ਚੜ੍ਹਦੇ ਪਾਸੇ ਗਲੀ ਵਿੱਚ ਇੱਕ ਘਰ ਸੀ, ਜਿੱਥੇ ਗਿਆਨੀ ਜੀ ਪਰਵਾਰ ਸਮੇਤ ਰਹਿੰਦੇ ਸਨ। ਉਸ ਦਿਨ ਮੈਂ (ਹਰਪਾਲ ਸਿੰਘ ਸੇਵਕ) ਵੀ ਨਾਲ ਸਾਂ। ਗਰੀਬ ਨਿਵਾਜ਼ ਜੀ ਗਿਆਨੀ ਜੀ ਦੇ ਘਰ ਜਦੋਂ ਕਮਰੇ ਵਿੱਚ ਪ੍ਰਵੇਸ਼ ਕੀਤਾ, ਗਿਆਨੀ ਜੀ ਮੰਜੇ ਤੇ ਲੇਟੇ ਹੋਏ ਸਨ, ਜਲਦੀ ਨਾਲ ਉੱਠ ਕੇ ਚਰਨਾਂ ਤੇ ਨਤਮਸਤਕ ਹੋਏ ਅਤੇ ਫੇਰ ਭੁੰਜੇ ਹੀ ਲੇਟ ਗਏ। ਅਰਜ਼ ਕੀਤੀ, "ਗਰੀਬ ਨਿਵਾਜ ਮੇਰੇ ਮੱਥੇ ਤੇ ਚਰਨ ਰੱਖਣ ਦੀ ਬਖਸ਼ਿਸ਼ ਕਰੋ।" ਇੱਕ ਵੇਰ ਅਰਜ਼ ਕਰਨ ਤੇ ਗਰੀਬ ਨਿਵਾਜ ਜੀ, ਨਹੀਂ ਚਰਨ ਰੱਖਿਆ। ਗਿਆਨੀ ਜੀ ਨੇ ਲੇਟਿਆਂ ਹੋਇਆਂ ਹੀ ਬੜੀ ਅਧੀਨਗੀ ਨਾਲ ਫੇਰ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ ਕਿਰਪਾ ਕਰੋ, ਮੇਰਾ ਕਲਿਆਣ ਆਪ ਜੀ ਦੀ ਚਰਨ ਛੁਹ ਨਾਲ ਹੀ ਹੋਣਾ ਹੈ, ਕਿਰਪਾ ਕਰੋ। ਮੇਰੇ ਮਾੜੇ ਕਰਮ ਕੱਟ ਦਿਉ। ਮੇਰੇ ਮੱਥੇ ਤੇ ਚਰਨ ਰੱਖਣ ਦੀ ਬਖਸ਼ਿਸ਼ ਕਰੋ।"

ਵੈਸੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਇਸ ਤਰ੍ਹਾਂ ਬਹੁਤ ਘੱਟ ਕਿਰਪਾ ਕਰਦੇ ਹਨ। ਪਰ ਗਿਆਨੀ ਜੀ ਦੀ ਅਰਜ਼ ਪ੍ਰਵਾਨ ਹੋ ਗਈ। ਗਰੀਬ ਨਿਵਾਜ ਜੀ ਨੇ ਸੱਜੇ ਚਰਨ ਚੋਂ ਜੋੜਾ ਲਾਹ ਕੇ ਗਿਆਨੀ ਗਿਆਨ ਸਿੰਘ ਜੀ ਦੇ ਮੱਥੇ ਤੇ ਰੱਖਿਆ ਅਤੇ ਬਚਨ ਕੀਤਾ, "ਗਿਆਨੀ ਤੂੰ ਚੰਗਾ ਭਲਾ ਹੈਂ, ਉੱਠ, ਚੱਲ ਕੇ ਆਪਣੀ ਪਾਠਾਂ ਦੀ ਸੇਵਾ ਸੰਭਾਲ।"

ਗਿਆਨੀ ਜੀ ਦੱਸਦੇ ਸਨ ਕਿ ਉਸ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ ਛੁਹ ਅਤੇ ਆਪ ਜੀ ਦੇ ਬਚਨ ਨਾਲ ਮੇਰੇ ਸਾਰੇ ਰੋਗ ਕੱਟੇ ਗਏ। ਮੇਰਾ ਸਰੀਰ ਹੌਲਾ ਫੁੱਲ ਹੋ ਗਿਆ। ਆਤਮਿਕ ਅਵਸਥਾ ਪਰਮ ਅਨੰਦ ਵਾਲੀ ਹੋ ਗਈ। ਜਿਹੜਾ ਮੇਰਾ ਸਰੀਰ ਕੁਝ ਦਿਨਾਂ ਦਾ ਪ੍ਰਾਹੁਣਾ ਹੀ ਜਾਪਦਾ ਸੀ, ਏਨੀ ਹਿੰਮਤ ਆ ਗਈ ਸਰੀਰ ਵਿੱਚ ਕਿ ਮੈਂ ਉਸੇ ਦਿਨ ਉੱਠ ਕੇ ਆ ਗਿਆ। ਸੋਧ ਰੱਖ ਕੇ ਪਾਠਾਂ ਦੀ ਸੇਵਾ ਸੰਭਾਲ ਲਈ।

ਇਸ ਦਿਨ ਤੋਂ ਬਾਅਦ ਗਿਆਨੀ ਜੀ ਆਖਣ ਲੱਗੇ ਕਿ ਹੁਣ ਮੈਂ ਬਿਲਕੁਲ ਤੰਦਰੁਸਤ ਹਾਂ, ਹੁਣ ਨਾ ਕਦੇ ਚੈੱਕ ਕਰਵਾਉਣਾ ਹੈ, ਨਾ ਮਿੱਠੇ ਦਾ ਪਰਹੇਜ਼ ਕਰਨਾ ਹੈ ਅਤੇ ਨਾ ਹੀ ਕੋਈ ਦਵਾਈ ਖਾਣੀ ਹੈ। ਇਹ ਜੀਵਨ ਸਤਿਗੁਰੂ ਜਗਜੀਤ ਸਿੰਘ ਜੀ ਦਾ ਬਖਸ਼ਿਆ ਹੈ, ਜਿੰਨੀ ਦੇਰ ਉਨ੍ਹਾਂ ਦੀ ਰਜ਼ਾ ਹੋਈ, ਓਨਾਂ ਚਿਰ ਜੀਉਣਾ ਹੈ। ਜਦੋਂ ਹੁਕਮ ਹੋ ਗਿਆ, ਸਰੀਰ ਤਿਆਗ ਕੇ ਸਦਾ ਲਈ ਸੱਚੇ ਪਾਤਸ਼ਾਹ ਜੀ ਦੇ ਚਰਨਾ ਵਿੱਚ ਸਮਾ ਜਾਣਾ ਹੈ।

27 ਮਾਰਚ 1994 ਸ੍ਰੀ ਭੈਣੀ ਸਾਹਿਬ ਹੋਲੇ ਮੇਲੇ ਦੇ ਪਹਿਲੇ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ, ਚੱਲਦੇ ਫਿਰਦੇ ਗਿਆਨੀ ਗਿਆਨ ਸਿੰਘ ਜੀ ਸੱਪ ਦਾ ਕੁੰਜ ਤਿਆਗਣ ਵਾਂਗ ਆਪਣਾ ਤਨ ਰੂਪੀ ਚੋਲਾ ਤਿਆਗ ਕੇ ਸਦਾ ਵਾਸਤੇ ਗੁਰੂ ਚਰਨਾਂ ਵਿੱਚ ਜਾ ਬਿਰਾਜੇ।

**ਮਰਣ ਸਭਨ ਕੈ ਮੂੰਡ ਪੈ ਸਫਲ ਮਰਣ ਹੈ ਤਾਹਿ॥**
**ਤਨਕ ਬਿਖੈ ਤਨ ਕੌ ਤਜੈ ਪਿਯ ਸੋ ਪਰੀਤਿ ਬਨਾਇ॥**

**ਨੋਟ :** ਸੇਠ ਪ੍ਰਤਾਪ ਸਿੰਘ ਜੀ ਦੇ ਪਿਤਾ ਮੁਲਖਾ ਸਿੰਘ ਅਤੇ ਮਾਤਾ ਰਾਜ ਕੌਰ ਸਨ। ਪਿਤਾ ਨਾਮਧਾਰੀ ਨਹੀਂ ਸਨ ਪਰ ਮਾਤਾ ਨਾਮਧਾਰੀ ਪਰਵਾਰ ਵਿੱਚੋਂ ਸੀ। ਮਾਤਾ ਰਾਜ ਕੌਰ ਦੇ ਇਸ ਘਰ ਵਿੱਚ ਆਉਣ ਨਾਲ ਘਰ ਦਾ ਸਾਰਾ ਵਾਤਾਵਰਨ ਹੀ ਗੁਰਮਤਿ ਦੇ ਅਨੁਕੂਲ ਹੋਣਾ ਸ਼ੁਰੂ ਹੋ ਗਿਆ। ਆਪ ਦੇ ਦੋ ਭਰਾ ਸਨ-ਵੱਡੇ ਸੰਤ ਮੰਗਲ ਸਿੰਘ ਜੀ ਲਾਇਲਪੁਰੀ ਅਤੇ ਛੋਟੇ ਅਮਰ ਭਾਰਤੀ ਜੀ। ਸੇਠ ਪ੍ਰਤਾਪ ਸਿੰਘ ਜੀ ਦੀ ਧਰਮ ਪਤਨੀ ਮਾਸਟਰ ਨਿਹਾਲ ਸਿੰਘ ਜੀ ਦੀ ਭੈਣ ਬੀਬੀ ਪਿਆਰ ਕੌਰ ਸੀ। ਆਪ ਦੇ ਪਿਤਾ ਮੁਲਖਾ ਸਿੰਘ, ਪ੍ਰਸਿੱਧ ਪੰਜਾਬੀ ਕਵੀ ਧਨੀ ਰਾਮ ਚਾਤ੍ਰਿਕ ਦੇ ਮਾਸੀ ਦੇ ਪੁੱਤਰ ਭਰਾ ਸਨ। ਆਪ ਦੇ ਪੁੱਤਰ ਪੋਤਰੇ ਛਿਆਹਰਟੇ ਰਹਿੰਦੇ ਹਨ। ਸੇਠ ਪ੍ਰਤਾਪ ਸਿੰਘ ਜੀ ਦੇ ਛੇ ਪੁੱਤਰ ਹੋਏ।

-ਗਿਆਨੀ ਗਿਆਨ ਸਿੰਘ ਘਨੂਪੁਰੀਏ ਦੇ ਦੋ ਅਨੰਦ ਹੋਏ-ਵੱਡੀ ਪਤਨੀ ਸੁਰਿੰਦਰ ਕੌਰ ਅਤੇ ਛੋਟੀ ਅਮਰਜੀਤ ਕੌਰ। ਵੱਡੀ ਬੀਬੀ ਚੋਂ ਦੋ ਪੁੱਤਰ ਅਤੇ ਦੋ ਪੁੱਤਰੀਆਂ ਅਤੇ ਬੀਬੀ ਅਮਰਜੀਤ ਕੌਰ ਚੋਂ ਤਿੰਨ ਪੁੱਤਰੀਆਂ ਅਤੇ ਦੋ ਪੁੱਤਰ ਹੋਏ। ਵੱਡੀ ਬੀਬੀ ਦਾ ਪਰਵਾਰ ਛਿਆਹਰਟੇ ਹੀ ਹੈ ਅਤੇ ਛੋਟੀ ਦੇ ਦੋਵੇਂ ਲੜਕੇ ਹਰਿੰਦਰ ਸਿੰਘ ਬਿੱਟਾ ਅਤੇ ਸਰਵਿੰਦਰ ਸਿੰਘ ਕਿੱਟਾ ਸ੍ਰੀ ਭੈਣੀ ਸਾਹਿਬ ਰਹਿੰਦੇ ਹਨ।

– ਮੰਗਲ ਸਿੰਘ ਲਾਇਲਪੁਰੀ

# ਕੌਮ–ਉਸਾਰੀ ਲਈ ਤਿੰਨ ਗੁਣ ਤੇ ਗੁਰੂ ਗੋਬਿੰਦ ਸਿੰਘ ਜੀ

ਕਿਸੇ ਕੌਮ ਦੀ ਉਨਤੀ ਲਈ ਤਿੰਨ ਗੁਣਾਂ ਦਾ ਹੋਣਾ ਅਵਸ਼ਕ ਹੈ। 'ਸ੍ਰੀਰਕ, ਆਤਮਕ ਤੇ ਦਿਮਾਗੀ ਵਿਕਾਸ ਇਨ੍ਹਾਂ ਵਿਚੋਂ ਇਕ ਗੁਣ ਦੀ ਅਨਹੋਂਦ ਵੀ ਵਿਕਾਸ ਨੂੰ ਰੋਕੀ ਰਖਦੀ ਹੈ। ਕਈ ਕੌਮਾਂ ਨੂੰ ਇਸ ਲਈ ਅਸਫਲਤਾ ਦਾ ਮੂੰਹ ਵੇਖਣਾ ਧਿਆ, ਕਿਉਂਕਿ ਉਨ੍ਹਾਂ ਵਿਚ ਇਨ੍ਹਾਂ ਤਿੰਨ੍ਹਾਂ ਗੁਣਾਂ ਚੋਂ ਕਿਸੇ ਇਕ ਦੀ ਘਾਟ, ਜਾਂ ਪੂਰੀ ਮਿਕਦਾਰ ਨਹੀਂ ਸੀ।

ਸ੍ਰੀ ਕਲਗੀਧਰ ਜੀ ਦੀ ਦੂਰ–ਅੰਦੇਸ਼ੀ ਨੇ ਇਹ ਚੰਗੀ ਤਰ੍ਹਾਂ ਅਨੁਭਵ ਕਰ ਲਿਆ ਸੀ ਕਿ ਸ੍ਰੀਰਕ ਵਿਕਾਸ, ਆਤਮਿਕ ਵਿਕਾਸ ਤੇ ਦਿਮਾਗੀ ਵਿਕਾਸ ਬਿਨਾਂ ਕੋਈ ਕੰਮ ਉਨਤੀ ਦੇ ਮਾਰਗ ਨੂੰ ਪੂਰਿਆਂ ਨਹੀਂ ਕਰ ਸਕਦੀ। ਆਪ ਨੇ ਛੋਟੀ ਉਮਰ ਵਿਚ ਹੀ ਧਰਮ ਤੇ ਰਾਜਨੀਤੀ ਨੂੰ ਪੜ੍ਹਿਆ ਤੇ ਵੀਚਾਰਿਆ ਸੀ। ਇਸ ਮੁਤਾਲਿਆ ਨੇ ਆਪ ਨੂੰ ਇਹ ਚੰਗੀ ਤਰ੍ਹਾਂ ਵਿਸ਼ਵਾਸ ਕਰਾ ਦਿਤਾ ਕਿ ਇਸ ਵੇਲੇ ਮੇਰੇ ਦੇਸ਼ ਵਿਚ ਇਨ੍ਹਾਂ ਤਿੰਨ੍ਹਾਂ ਗੁਣਾਂ ਦੀ ਬਹੁਤ ਵਧੇਰੇ ਘਾਟ ਹੈ। ਏਹੋ ਵਜ੍ਹਾ ਹੈ ਕਿ ਹੀਰਿਆਂ ਦੀ ਕਾਨ ਵਿਦਵਤਾ ਦਾ ਸੋਮਾਂ ਤੇ ਬੀਰਾਂ ਦੀ ਧਰਤੀ 'ਭਾਰਤ ਵਰਸ਼' ਅਜ ਕੌਡੀਆਂ ਦੀ ਦਾ ਢੇਰ ਅਵਿਦਿਆ ਦਾ ਕੇਂਦਰ ਤੇ ਨਪੁੰਸਕਤਾ ਦਾ ਗੜ੍ਹ ਬਣਿਆਂ ਹੋਇਆ ਹੈ–

ਆਪ ਨੇ ਬੜੀ ਸੋਚ ਵਿਚਾਰ ਪਿਛੋਂ ਭਾਰਤ ਦੇ ਗਏ ਗੁਜ਼ਰੇ ਲੋਕਾਂ ਵਿਚ ਇਨ੍ਹਾਂ ਸ਼ੁਭ ਗੁਣਾਂ ਦਾ ਸਿੰਚਾਰ ਕਰਨ ਦੀ ਵਿਓਂਤ ਬਣਾਈ– ਗੁਰੂ ਜੀ ਨੇ ਨੌਂ ਸਾਲ ਦੀ ਆਯੂ ਵਿਚ ਹੀ ਇਹ ਵਿਸ਼ਵਾਸ ਕੈਮ ਕਰ ਲਿਆ ਸੀ ਕਿ ਜੇਹੜੀ ਕੌਮ ਦੁਨੀਆਂ ਵਿਚ ਜ਼ਿੰਦਾ ਰਹਿਣਾ ਚਾਹੁੰਦਾ ਹੈ ਉਸ ਨੂੰ ਸੂਰ–ਬੀਰ ਤੇ ਬਲਵਾਨ ਹੋਣਾਂ ਚਾਹੀਦਾ ਹੈ–

–''ਬਲ ਹੋਆ ਬੰਧਨ ਛੁਟੈ ਸਭ ਕਿਛੁ ਹੋਤ ਉਪਾਏ'' ਦੇ ਵਾਕ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਆਪ ਗੁਰੂ ਤੇਗ ਬਹਾਦਰ ਜੀ ਨੂੰ ਦਰਿੜ੍ਹਤਾ ਪੂਰਵਕ ਕਹਿ ਰਹੇ ਹਨ ਕਿ ਜਿਸ ਕੌਮ ਵਿਚ ਬਲ ਹੁੰਦਾ ਹੈ ਉਸ ਦੇ ਬੰਧਨ ਟੁਟਦਿਆਂ ਕੋਈ ਦੇਰ ਨਹੀਂ ਲਗਦੀ।

ਸਿਖਾਂ ਵਿਚ ਵੀਰਤਾ ਪੈਦਾ ਕਰਨ ਲਈ ਆਪ ਨੇ ਉਹ ਹਰ ਤਰੀਕਾ ਵਰਤੋਂ ਵਿਚ ਲਿਆਂਦਾ ਜੇਹੜਾ ਧਰਮ ਵਿਚ ਵਿਘਨ–ਕਾਰੀ ਨ ਹੋਵੇ।

ਕਿਸੇ ਕੌਮ ਨੂੰ ਬਲਵਾਨ ਬਨਾਨ ਲਈ ਉਸ ਵਿਚ ਨਿਰਭੈਤਾ ਦਾ ਹੋਣਾ ਬੜਾ ਲਾਜ਼ਮੀ ਹੁੰਦਾ ਹੈ– ਡਰਾਕਲ ਆਦਮੀ ਦਾ ਸ਼ਰੀਰ ਭਾਵੇਂ ਕਿੱਡਾ ਮੋਟਾ ਤਾਜ਼ਾ ਹੋਵੇ ਪਰ ਬੁਜਦਿਲੀ ਉਸ ਨੂੰ ਕਦੀ ਕਾਮਯਾਬ ਮਨੁਖ ਨਹੀਂ ਬਨਣ ਦੇਂਦੀ। ਇਸ ਲਈ ਸ੍ਰੀਰਕ ਵਿਕਾਸ ਲਈ ਆਪ ਨੇ ਸਿਖਾਂ ਵਿਚ ਖਾਣ, ਪੀਣ, ਪਹਿਨਣ, ਵਰਜਿਸ਼, ਘੋੜਾ ਸਵਾਰੀ ਨੇਜ਼ਾਬਾਜੀ ਤੇ ਹੋਰ ਸਰੀਰ ਨੂੰ ਰਿਸ਼ਟ ਪੁਸ਼ਟ ਕਰਨ ਵਾਲੇ ਸਾਧਨਾਂ ਨੂੰ ਚੋਖੀ ਥਾਂ ਦਿਤੀ। ਮਾਸ ਆਦੀ ਵਿਕਾਰੀ ਪਦਾਰਥ ਜੋ ਮਨੁੱਖ ਦੀ ਆਤਮਾ ਨੂੰ ਕਮਜੋਰ ਕਰਦੇ ਹਨ ਦੀ ਸਖਤ ਬੰਧਸ਼ ਲਾ ਦਿਤੀ, ਕਿਉਂਕਿ ਗੁਰੂ ਜੀ ਸਿਖਾਂ ਨੂੰ ਆਤਮਕ ਤੌਰ ਤੇ ਵੀ ਬਹੁਤ ਉੱਚਾ ਵੇਖਣ ਦੇ ਚਾਹਵਾਨ ਸਨ।

ਗੁਰੂ ਜੀ ਸੁੰਦਰ ਤੇ ਸੁਡੌਲ ਨੌਜਵਾਨਾਂ ਨੂੰ ਵੇਖ ਕੇ ਭਾਵੇਂ ਅਤੀ ਪ੍ਰਸੰਨ ਹੁੰਦੇ ਸਨ, ਪਰ ਆਤਮਕ ਤੌਰ ਤੇ ਨਿਰਬਲ ਪੁਰਸ਼ਾਂ ਦੀ ਆਪ ਦੇ ਹਿਰਦੇ ਵਿਚ ਕੋਈ ਥਾਂ ਨਹੀਂ ਸੀ। ਆਤਮਕ ਵਿਕਾਸ ਲਈ, ਨਾਮ ਬਾਣੀ ਦੇ ਨਾਲ ਆਪ ਨੇ ਇਕ ਹੋਰ ਯੁਕਤੀ ਵੀ ਵਰਤੋਂ ਵਿਚ ਲਿਆਂਦੀ ਜਿਸ ਨੂੰ ਆਪ ਨੇ, ਆਪਣੇ ਹਰ ਸਿਪਾਹੀ (ਸਿਖ) ਲਈ ਜ਼ਰੂਰੀ ਕਰਾਰ ਦੇ ਦਿਤਾ। ਇਹ ਕੀ ਸੀ? ''ਅੰਮ੍ਰਿਤ।''

ਇਸ ਮਿੱਠੇ ਪਾਣੀ (ਅੰਮ੍ਰਿਤ) ਵਿਚ ਪਤਾ ਨਹੀਂ ਆਪ ਨੇ ਕੀ ਜਾਦੂ ਭਰ ਦਿੱਤਾ, ਹਰ ਅੰਮ੍ਰਿਤ ਧਾਰੀ ਬੜਾ ਬੀਰ, ਦਿਲਾਵਰ ਤੇ ਧਾਰਮਕ ਪੁਰਸ਼ ਬਣਦਾ ਗਿਆ। 'ਅੰਮ੍ਰਿਤ' ਕੀ ਹੈ? ਇਹ ਅਮਰ ਕਰਣ ਵਾਲਾ ਜਾਦੂ ਹੈ, ਮੁਰਦਿਆਂ ਨੂੰ ਜੀਵਨ ਦੇਣ ਵਾਲੀ ਸੰਜੀਵਨੀ ਹੈ, ਤੇ ਸ਼ਕਤੀ ਤੇ ਭਗਤੀ ਦਾ ਇੰਜੈਕਸ਼ਨ ਹੈ, ਇਸ ਰਾਹੀਂ ਆਪ ਨੇ ਹਜ਼ਾਰਾਂ ਨਿਰਬਲ ਤੇ ਗਏ–ਗੁਜ਼ਰੇ ਲੋਕਾਂ ਨੂੰ ਬਹਾਦਰ, ਸੂਰਬੀਰ ਤੇ ਧਰਮ ਤੋਂ ਕੁਰਬਾਨ ਹੋਣ ਵਾਲੇ ਮਰਦ ਬਣਾ ਦਿਤਾ। ਨਾਲ ਹੀ ਅਗੋਂ ਲਈ ਸਿਖਾਂ ਨੂੰ ਇਸ ਦੀ ਲੋੜ ਅਨੁਭਵ ਕਰਾ ਕੇ, ਸਦਾ ਅੰਮ੍ਰਿਤਧਾਰੀ ਬਨਣ ਦੀ ਸਿਖਿਆ ਹੀ ਨਹੀਂ ਸਗੋਂ ਹੁਕਮ ਦੇ ਦਿਤਾ।

ਆਪ ਦੇ ਅੰਮ੍ਰਿਤ ਧਾਰੀ ਖਾਲਸੇ ਨੇ ਕੀ ਕੀ ਜੌਹਰ ਵਿਖਾਏ, ਇਹ ਲਿਖਣ ਲਈ ਕਾਫੀ ਸਮਾਂ ਤੇ ਕਾਲਮਾ ਦੀ ਲੋੜ ਹੈ। ਤਲਵਾਰ ਦੇ ਧਨੀ ਤੇ ਸ਼ਾਂਤ ਮਈ ਬਿਰਤੀ ਨਾਲ ਸ਼ਹੀਦ ਹੋਣ ਵਾਲੇ ਮਹਾਂ ਪੁਰਸਾਂ ਵਲ ਝਾਤ ਮਾਰੀਏ ਜਿਨ੍ਹਾਂ ਦੇ ਕਾਰਨਾਮਿਆਂ ਨਾਲ ਇਤਿਹਾਸ ਭਰਿਆ ਪਿਆ ਹੈ ਤਾਂ ਰੌਂਘਟੇ ਖੜੇ ਹੋ ਜਾਂਦੇ ਹਨ। ਦਸ ਦਸ ਹਜ਼ਾਰ ਦੀ ਗਿਣਤੀ ਵਿਚ ਮੁਗਲ ਫੌਜਾਂ ਦੇ ਛੱਕੇ ਛੁਡਾਨ ਵਾਲੇ ਸਿਖਾਂ ਦੀ ਕਿੰਨੀ ਕੁ ਗਿਣਤੀ ਸੀ? ਇਹ ਕਿਸ ਚੀਜ਼ ਦੀ ਕਰਾਮਾਤ ਹੈ, ਕੇਵਲ ਅੰਮ੍ਰਿਤ ਦੀ ਤੇ ਗੁਰੂ ਜੀ ਦੀ ਆਤਮਕ ਸ਼ਕਤੀ ਦੀ।

ਅੰਮ੍ਰਿਤ ਕਿਵੇਂ ਬਣਿਆ? ਪਾਣੀ ਤੇ ਮਿਠੇ ਵਿਚ ਇਹ ਗੈਬ ਦੀ ਸ਼ਕਤੀ ਕਿਥੋਂ ਆ ਗਈ? ਇਹ ਬੜੀ ਗੂੜ੍ਹ ਫਿਲਾਸਫੀ ਹੈ ਗੁਰੂ ਜੀ ਦੇ ਕਰ–ਕਮਲਾਂ ਨਾਲ ਅੰਮ੍ਰਿਤ ਛਕਿਆ ਤਾਂ ਭਲਾ ਕੋਈ ਉਹਨਾਂ ਦੀ ਪੀਰਾਂ ਫਕੀਰਾਂ ਵਾਲੀ ਕਰਾਮਾਤ ਸਮਝ ਸਕਦਾ ਸੀ ਪਰ ਉਹਨਾਂ ਨੇ ਇਸ ਨੂੰ ਨਿਰਮੂਲ ਸਿਧ ਕਰਨ ਲਈ ਖਾਲਸੇ ਚੋਂ ਹਰ ਪੰਜਾਂ ਮਨੁੱਖਾਂ ਵਿਚ ਅਪਣੀ ਇਹ ਸ਼ਕਤੀ ਭਰ ਦਿਤੀ ਤੇ ਉਹ ਤਰਕੀਬ ਸਮਝਾ ਦਿਤੀ ਜਿਸ ਨਾਲ ਚਿੜੀਆਂ ਜਿਹੇ ਦਿਲ ਰਖਣ ਵਾਲੇ ਮਨੁੱਖਾਂ ਨੂੰ ਸਿੰਘ ਬਨਣ ਵਿਚ ਕੋਈ ਦੇਰ ਨਹੀਂ ਸੀ ਲਗਦੀ।

ਇਹ ਅੰਮ੍ਰਿਤ ਹੀ ਸੀ ਜਿਸ ਨੂੰ ਮਹਾਰਾਜਾ ਰਣਜੀਤ ਸਿੰਘ, ਅਕਾਲੀ ਫੂਲਾ ਸਿੰਘ, ਹਰੀ ਸਿੰਘ ਨਲੂਆ, ਸ਼ਾਮ ਸਿੰਘ ਅਟਾਰੀ, ਭਾਈ ਮਤਾਬ ਸਿੰਘ, ਭਾਈ ਸੁਖਾ ਸਿੰਘ, ਭਾਈ ਮਨੀ ਸਿੰਘ, ਤਾਰੂ ਸਿੰਘ, ਭਾਈ ਹੀਰਾ ਸਿੰਘ, ਨਾਮਧਾਰੀ ਸ਼ਹੀਦੇ ਆਜ਼ਮ ਭਾਈ ਲਹਿਣਾਂ ਸਿੰਘ, 'ਪੰਨਵ' ਤੇ ਉਹਨਾਂ ਦੇ ਸ੍ਰੀ ਅੰਮ੍ਰਿਤਸਰ ਵਿਚ ਸ਼ਹੀਦ ਹੋਣ ਵਾਲੇ ਸਾਥੀਆਂ ਨੇ ਛਕਿਆ ਸੀ। ਕੀ ਕੋਈ ਝੁਕਿਆ ਦੁਸ਼ਮਨਾਂ ਅਗੇ? ਕਿਸੇ ਨੇ ਲੱਗਨ ਦਿਤਾ ਵੱਟਾ, ਦੇਸ਼ ਤੇ ਕੌਮ ਦੀ ਅਣਖ ਨੂੰ? ਬਿਲਕੁਲ ਨਹੀਂ, ਇਹ ਕਰਿਸ਼ਮਾ ਸ੍ਰੀਰ ਤੇ ਆਤਮਾ ਦੀ ਬੀਰਤਾ ਦਾ ਸੀ, ਜਿਸ ਨੂੰ ਸ੍ਰੀ ਕਲਗੀਧਰ ਜੀ ਨੇ ਪੰਜ ਬਾਣੀਆਂ ਪੜ੍ਹਕੇ ਤੇ ਲੋਹੇ ਦੇ ਬਾਟੇ ਵਿਚ ਖੰਡਾ ਫੇਰ ਕੇ ਅੰਮ੍ਰਿਤ ਤਿਆਰ ਕਰਕੇ ਸਿਖਾਂ ਨੂੰ ਛਕਾਇਆਂ ਤੇ ਉਨ੍ਹਾਂ ਪਾਸੋਂ ਆਪ ਛਕਿਆ ਸੀ।

ਉਪ੍ਰੋਕਤ ਲਿਖੇ ਖਿਆਲਾਂ ਤੋਂ ਪਾਠਕ ਥੋੜਾ ਬਹੁਤ ਜਰੂਰ ਜਾਣ ਗਏ ਹੋਣਗੇ ਕਿ ਸ੍ਰੀ ਕਲਗੀਧਰ ਜੀ ਅਪਣੇ ਸਿਖਾਂ ਨੂੰ ਕੇਹੋ ਜੇਹਾ ਵੇਖਣ ਦੇ ਚਾਹਵਾਨ ਸਨ। ਇਹਨਾਂ ਦੋ ਗੁਣਾਂ, ਸ੍ਰੀਰਕ ਤੇ ਆਤਮਕ ਉਨਤੀ ਦੇ ਹੁੰਦਿਆਂ ਵੀ ਆਪ ਨੂੰ ਅਜੇ ਕੁਝ ਕਮੀ ਭਾਸ ਰਹੀ ਸੀ। ਆਪ ਨੂੰ ਪਤਾ ਸੀ ਕਿ ਦਿਮਾਗੀ ਵਿਕਾਸ ਬਿਨਾਂ ਹਰ ਚੰਗਿਆਈ ਔਗਣ ਵਿਚ ਬਦਲ ਜਾਂਦੀ ਹੈ। ਗਿਆਨ ਤੋਂ ਬਿਨਾਂ ਮਨੁੱਖ ਸਦਾ ਹਨੇਰੇ ਵਿਚ ਰਹਿੰਦਾ ਹੈ। ਹੋਸ਼ ਤੋਂ ਬਿਨਾਂ ਜੋਸ਼ ਵੀ ਕਿਸੇ ਅਰਥ ਨਹੀਂ।

ਏਹੋ ਵਜ੍ਹਾ ਹੈ ਕਿ ਸਿੱਖਾਂ ਵਿਚ ਕਈ ਅਜੇਹੀਆਂ ਘਟਨਾਵਾਂ ਹੋ ਚੁਕੀਆਂ ਹਨ ਜਿਨ੍ਹਾਂ ਵਿਚ ਬੜੇ ਨਿਡਰ-ਸੂਰਬੀਰ ਤੇ ਸ਼ੇਰਾਂ ਜਹੇ ਜਵਾਨ ਯੋਧਿਆਂ ਨੇ ਅਪਣੀ ਤਲਵਾਰ ਨੂੰ ਅਜੇਹੇ ਬੰਨੇ ਵਰਤਿਆ, ਜਿਧਰ ਕਿ ਨਹੀਂ ਸੀ ਵਰਤਣਾਂ ਚਾਹੀਦਾ। ਦਿਮਾਗੀ ਸੂਝ-ਬੂਝ ਨ ਹੋਣ ਕਰਕੇ ਮਹਾਰਾਜਾ ਰੰਜੀਤ ਸਿੰਘ ਦਾ ਸਾਰਾ ਪ੍ਰਵਾਰ ਅਤੇ ਰਾਜ ਨੇਸਤੋ ਨਾਬੂਦ ਹੋ ਗਿਆ।

ਆਪਣੇ ਸਕੇ ਭਰਾਵਾਂ ਤੇ ਤਲਵਾਰ ਚਲਣ ਲਗ ਪਈ। ਧਿਆਨ ਸਿੰਘ ਦੀਆਂ ਚਾਲਾਂ ਕਾਮਯਾਬ ਹੋ ਗਈਆਂ। ਦਲੀਪ ਸਿੰਘ ਤੇ ਮਾਤਾ ਜਿੰਦਾਂ ਨੂੰ ਦਰ ਦਰ ਦੀਆਂ ਠੋਕਰਾਂ ਖਾਣੀਆਂ ਪਈਆਂ।ਸੰਨ 1857 ਦੀ ਜੰਗੇ ਆਜ਼ਾਦੀ ਵਿਚ ਸਿਖਾਂ ਦੀ ਤਲਵਾਰ ਨੇ ਹਿੰਦੀਆਂ ਦੀ ਥਾਵੇਂ ਅੰਗ੍ਰੇਜ਼ਾਂ ਦੀ ਮਦਦ ਕੀਤੀ ਤੇ ਇਕ ਸਦੀ ਦੇ ਲਗ ਪਗ ਅੰਗਰੇਜ਼ ਦੇ ਪੈਰ ਹੋਰ ਪਕੇ ਕਰ ਦਿਤੇ। ਰਿਆਸਤੀ ਤੋਪਾਂ ਨੇ ਨਾਮਧਾਰੀ ਸ਼ਹੀਦਾਂ ਤੇ ਗੋਲੇ ਬਰਸਾਨ ਤੋਂ ਵੀ ਸੰਕੋਚ ਨ ਕੀਤੀ। ਬਹਾਦਰੀ ਵਲੋਂ ਸਿਖ ਕਮਜੋਰ ਨਹੀਂ ਸਨ, ਸਿਰਫ ਘਾਟ ਸੀ ਤਾਂ ਦਿਮਾਗੀ ਵਿਕਾਸ ਦੀ। ਸਿਖ ਇਹ ਨਹੀਂ ਸਨ ਜਾਣ ਸਕੇ ਕਿ ਇਸ ਸੂਰਮਤਾਈ ਨੂੰ ਕਿਸ ਲੇਖੇ ਲੌਣਾਂ ਹੈ-

ਇਸ ਕਮੀ ਨੂੰ ਪੂਰਿਆਂ ਕਰਨ ਲਈ ਗੁਰੂ ਜੀ ਨੇ ਕੋਈ ਕਸਰ ਨਹੀਂ ਸੀ ਛੱਡੀ, ਆਪ ਇਕ ਇਕ ਸਿਖ ਨੂੰ ਵਿਦਵਾਨ ਤੇ ਰੌਸ਼ਨ ਦਿਮਾਗ ਵੇਖਣ ਦੇ ਚਾਹਵਾਨ ਸਨ। ਆਪ ਨੂੰ ਪਤਾ ਸੀ ਕਿ ਬੁਧੀ ਤੋਂ ਬਿਨਾਂ ਬਲ ਵੀ ਕਿਸੇ ਅਰਥ ਨਹੀਂ। ਜੇਹੜੀ ਕੌਮ ਵਿਦਯਕ, ਸਾਹਿਤਕ ਤੇ ਦਿਮਾਗੀ ਤੌਰ ਤੇ ਉਨਤ ਨਹੀਂ ਉਸ ਨੂੰ ਵਿਕਾਸ ਹੀਨ ਸਮਝਣਾ ਚਾਹੀਦਾ ਹੈ।

ਬੁਧੀ ਕੋਮਲ ਹੁਨਰਾਂ ਬਿਨਾਂ ਕਦੀ ਨਹੀਂ ਚਮਕ ਸਕਦੀ। ਆਪ ਬੜੇ ਵੱਡੇ ਸੂਰਮੇ, ਸੈਨਾ ਪਤੀ, ਵਿਦਵਾਨ, ਕਵੀ ਲਿਖਾਰੀ ਤੇ ਹਰੇਕ ਬੋਲੀ ਦੇ ਮਾਹਿਰ ਸਨ। ਆਪ ਦੇ ਦਿਲ ਵਿਚ ਵਿਦਵਾਨਾਂ ਤੇ ਸਾਹਿਤਕਾਰਾਂ ਦੀ ਬੇਹੱਦ ਕਦਰ ਸੀ।

ਜਿਥੇ ਆਪ ਦੇ ਦਰਬਾਰ ਵਿਚ ਕੀਰਤਨ ਤੇ ਸਿਮਰਨ ਚੜ੍ਹਦੀਆਂ ਕਲਾਂ ਵਿਚ ਸੀ, ਓਥੇ ਕਾਵਯ, ਇਤਹਾਸ, ਫਿਲਾਸਫੀ, ਮਜ਼ਬ ਤੇ ਰਾਜਨੀਤੀ ਨੂੰ ਵੀ ਕਾਫੀ ਮਾਨ ਪ੍ਰਾਪਤ ਸੀ। ਆਪ ਦੇ ਦਰਬਾਰ ਵਿਚ ਸਾਰੇ ਹਿੰਦੁਸਤਾਨ ਦੇ ਹਰ ਬੋਲੀ ਤੋਂ ਜਾਣੂ ਵਿਦਵਾਨ ਤੇ ਕਵੀਆਂ ਦੀ ਗਿਣਤੀ (80) ਅੱਸੀ ਕੁ ਸੀ, ਜਿਨ੍ਹਾਂ ਚੋਂ 42 ਕਵੀ ਤੇ ਬਾਕੀ ਅਨੁਵਾਦਕ ਸਨ। ਜੇਹੜੇ ਧਰਮ, ਨੀਤੀ ਫਿਲਾਸਫੀ, ਵੈਦਕ ਤੇ ਹੋਰ ਹਰ ਪ੍ਰਕਾਰ ਦੀਆਂ ਪੁਸਤਕਾਂ ਦੇ ਅਨੁਵਾਦ ਕਰਕੇ ਆਪਣੀ ਮਾਤ ਭਾਸ਼ਾ ਨੂੰ ਮਾਲਾ ਮਾਲ ਕਰ ਰਹੇ ਸਨ।

ਪਾਠਕ ਇਹ ਵਿਚਾਰ ਕਰ ਲੈਣ ਕਿ ਇਨ੍ਹਾਂ ਚੋਟੀ ਦੇ ਵਿਦਵਾਨ ਲਿਖਾਰੀਆਂ ਤੇ ਕਵੀਆਂ ਦਾ ਗੁਰੂ ਜੀ ਦੇ ਜਿੰਮੇਂ ਕਿੰਨਾਂ ਕੁ ਖਰਚ ਹੋਵੇਗਾ। ਇਤਿਹਾਸ ਏਸ ਗਲ ਦਾ ਗਵਾਹ ਹੈ ਕਿ ਇਸ ਸਾਹਿਤਕ ਕੰਮ ਤੇ ਗੁਰੂ ਜੀ ਨੇ ਮੀਂਹ ਵਾਂਗ ਪੈਸਾ ਖਰਚ ਕੀਤਾ। ਕਈ ਵਾਰੀ ਇਕ ਇਕ ਕਵਿਤਾ ਤੇ ਖੁਸ਼ ਹੋ ਕੇ ਹਜ਼ਾਰਾਂ ਰੁਪੈ ਇਨਾਮ ਦਿਤਾ ਗਿਆ। ਏਥੇ ਮੈਂ ਬਹੁਤੇ ਤਾਂ ਨਹੀਂ ਕੇਵਲ ਦੋ ਵਿਦਵਾਨਾਂ ਦਾ ਜ਼ਿਕਰ ਕਰਦਾ ਹਾਂ :

**ਗਿ: ਪ੍ਰਤਾਪ ਸਿੰਘ ਜੀ ਲਿਖਦੇ ਹਨ :** ਅੰਮ੍ਰਿਤ ਰਾਏ ਲਾਹੌਰ ਦੇ ਕਵੀ ਨੂੰ ਮਹਾਂਭਾਰਤ ਦੇ 'ਸਭਾ ਪ੍ਰਵ' ਦਾ ਅਨੁਵਾਦ ਕਰਨ ਬਦਲੇ ਗੁਰੂ ਜੀ ਨੇ ਸੱਠ ਹਜ਼ਾਰ ਰੁਪੈ ਇਨਾਮ ਦਿਤਾ।

ਹੰਸ ਰਾਮ ਪ੍ਰਸਿਧ ਦਰਬਾਰੀ ਕਵੀ ਸੀ ਇਸ ਨੂੰ ਇਸ ਦੀ ਕਾਵਯ-ਰਚਨਾ ਤੇ ਪ੍ਰਸੰਨ ਹੋਕੇ ਸ੍ਰੀ ਕਲਗੀਧਰ ਜੀ ਨੇ, ਜੰਗ ਤੋਂ ਪਹਿਲੇ ਅਨੰਦਪੁਰ ਤੋਂ ਹਾਥੀ, ਘੋੜੇ ਤੇ ਧਨ ਪਦਾਰਥ ਦੇ ਕੇ ਵਿਦਾ ਕੀਤਾ। ਕਵੀ ਦੀ ਚੜ੍ਹਤ ਤੇ ਸਾਜੋ ਸਾਮਾਨ ਦੇਖ ਕੇ ਪਹਾੜੀਆਂ ਨੂੰ ਸ਼ਕ ਪੈ ਗਿਆ ਕਿ ਗੁਰੂ ਜੀ ਜੰਗ ਲਈ ਤਿਆਰ ਹੋ ਕੇ ਸਾਡੇ ਤੇ ਚੜ੍ਹਾਈ ਕਰਨ ਆ ਗਏ ਹਨ। ਪਹਾੜੀਆਂ ਦਾ ਇਕ ਨੁਮਾਇੰਦਾ ਜਾਣ-ਕਾਰੀ ਕਰਨ ਲਈ ਹੰਸ ਰਾਮ ਕਵੀ ਕੋਲ ਪੁੱਜਾ ਤੇ ਉਸਦੇ ਇਰਾਦੇ ਬਾਬਤ ਪੁਛਿਆ, ਹੰਸ ਰਾਮ ਕਵੀ ਨੇ ਹੇਠ ਲਿਖੀ ਕਵਿਤਾ ਲਿਖਕੇ ਪਹਾੜੀਆਂ ਦੇ ਦਿਲ ਦੀ ਧੜਕਨ ਨੂੰ ਬੰਦ ਕੀਤਾ :

ਦੁੰਦਭੀ ਧੁੰਕਾਰੇ ਬਾਜੇ, ਮਾਨ ਜਲ ਧਰ ਗਾਜੇ,
ਰਾਜਤ ਨਿਸ਼ਾਨ ਭਯ ਭਾਨ ਛਿਪੇ ਜਾਤ ਹੈ।
ਹਾਥਨ ਕੇ ਹਲਕਾ ਹਜ਼ਾਰਨ ਗਨੇ ਕੇ ਹਯ,
ਜਟਤ ਜਵਾਹਰ ਜੇ ਜਗ ਮਗ ਗਾਤ ਹੈ।
ਕਰੇ ਸਾਜੇ ਜ਼ੋਰ ਕਰ ਨਾਲਨ ਕੋ ਸ਼ੋਰ ਸੁਨੇ,
ਸੰਕਤ ਸੁਰੇਸ਼ ਔ ਨਰੇਸ਼ ਬਿਲਖਾਤ ਹੈ।
'ਹੰਸ ਰਾਮ' ਕਹਿਤ ਬਿਰਾਜੋ ਦਿਨ ਭਾਜੋ,
ਗੁਰਗੋਬਿੰਦ ਕੇ ਮਾਂਗੇ ਕਵੀਰਾਜ ਚਲੇ ਲੌਜਾਤ ਹੈ।

ਭਾਵ ਕਿ, ਬਦਲਾਂ ਜਹੇ ਗਰਜ ਵਾਲੇ ਨਗਾਰੇ ਦੀਆਂ ਅਵਾਜ਼ਾਂ, ਮੇਰੇ ਹਾਥੀ ਘੋੜਿਆਂ ਦੇ ਪੈਰਾਂ ਨਾਲ ਉਡਦੀ ਧੂੜ, ਜਿਨ੍ਹਾਂ ਨਾਲ ਸੂਰਜ ਵੀ ਲੁਕਦਾ ਜਾ ਰਿਹਾ ਹੈ, ਹਾਥੀ ਘੋੜਿਆਂ ਦੀਆਂ ਕਤਾਰਾਂ ਤੇ ਉਨ੍ਹਾਂ ਉਤੇ ਜਵਾਹਰਾਤਾਂ ਨਾਲ ਜੜ੍ਹੀਆਂ ਕਾਠੀਆਂ, ਜੇਹੜੀਆਂ ਜਗਮਗ, ਜਗਮਗ ਕਰ ਰਹੀਆਂ ਹਨ ਤੇ ਘੋੜਿਆਂ ਦੇ ਹਿੰਨਕਣ ਤੇ ਹਾਥੀਆਂ ਦੇ ਚਿੰਘਾਰਨ੍ਹ ਦਾ ਸ਼ੋਰ ਸੁਣ ਕੇ ਤੁਹਾਂਨੂੰ ਇਹ ਭੁਲੇਖਾ ਪਿਆ ਹੈ ਕਿ ਕੋਈ ਸੈਨਾ ਪਤੀ ਜੰਗੀ ਸਾਜੋ ਸਮਾਨ ਸਹਿਤ ਸਾਡੇ ਤੇ ਚੜ੍ਹਾਈ ਕਰਕੇ ਆ ਰਿਹਾ ਹੈ।

ਅਸਲ ਵਿਚ ਇਹ ਦੇਵਾਂ ਦੇ ਦੇਵ ਸ੍ਰੀ ਕਲਗੀਧਰ ਜੀ ਦੀ ਕੁਝ ਦਿਨ ਸੰਗਤ ਕਰਕੇ ਆਇਆ ਇਕ ਕਵੀ ਹੈ, ਜੇਹੜਾ ਇਸ ਵੇਲੇ ਕੋਈ ਰਾਜਾ ਪ੍ਰਤੀਤ ਹੋ ਰਿਹਾ ਹੈ ਤੁਹਾਨੂੰ। 'ਹੰਸ ਰਾਮ' ਕਵੀ ਆਖਦਾ ਹੈ:-

ਤੁਸੀਂ ਆਰਾਮ ਕਰੋ। ਭੱਜ ਦੌੜ ਕਰਨ ਦੀ ਕੋਈ ਲੋੜ ਨਹੀਂ। ਇਹ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਦਰ ਦਾ ਇਕ ਮਾਂਗਤ ਤੁਰਿਆ ਆ ਰਿਹਾ ਹੈ।

ਪਾਠਕ ਵਿਚਾਰ ਕਰ ਲੇਣ ਕਿ ਗੁਰੂ ਜੀ ਸਿਖਾਂ ਦੇ ਦਿਮਾਗੀ ਵਿਕਾਸ ਲਈ ਕਿੰਨਾ ਉਦਮ ਤੇ ਧਨ ਖਰਚ ਕਰ ਰਹੇ ਸਨ। ਇਹੋ ਵਜ੍ਹਾ ਸੀ ਕਿ ਆਪ ਦੇ ਹਰ ਸੇਵਾਦਾਰ ਨੂੰ ਕਵੀ ਹੋਣ ਦਾ ਮਾਨ ਪ੍ਰਾਪਤ ਸੀ।

ਧਰਮ ਸਿੰਘ, ਧਿਆਨ ਸਿੰਘ, ਦਇਆ ਸਿੰਘ, ਰੋਸ਼ਨ ਸਿੰਘ, ਧੰਨਾ ਸਿੰਘ, ਆਸਾ ਸਿੰਘ, ਅਚਲ ਦਾਸ, ਅਣੀ ਰਾਏ, ਭਾਈ ਨੰਦ ਲਾਲ ਆਦਿ ਬੜੇ ਉਚ ਕੋਟੀ ਦੇ ਕਵੀ ਸਨ।

ਸੈਨਾ-ਪਤੀ ਨੇ ਸੰਸਕ੍ਰਿਤ ਚੋਂ ਚਾਣਨ-ਨੀਤੀ ਦਾ ਅਨੁਵਾਦ ਕੀਤਾ ਸੀ। ਭਾਈ ਆਸਾ ਸਿੰਘ ਆਪ ਦੇ ਖਜਾਨਚੀ ਸਨ। ਇਕ ਵਾਰ ਭਾਈ ਆਸਾ ਸਿੰਘ ਨੇ ਬਿਨਾਂ ਆਗਿਆ ਦੇ ਇਕ ਗਰੀਬ ਸਿਖ ਦੀ ਲੜਕੀ ਦੀ ਸ਼ਾਦੀ ਵਾਸਤੇ ਪੰਜ ਸੌ ਦੀ ਹੁੰਡੀ ਇਕ ਸਿਖ ਦੇ ਨਾਮ ਲਿਖ ਦਿਤੀ। ਜਦੋਂ ਗੁਰੂ ਜੀ ਨੂੰ ਇਸ ਗਲ ਦਾ ਪਤਾ ਲਗਾ ਤਾਂ ਆਸਾ ਸਿੰਘ ਲੁਕ ਗਿਆ। ਆਖਰ ਹੇਠ ਲਿਖੀ ਕਵਿਤਾ ਲਿਖ ਕੇ ਗੁਰੂ ਜੀ ਦੇ ਪੇਸ਼ ਹੋ ਗਿਆ :

ਮੁਖ ਕਾਰਾ ਮੋਰੋ ਕਰੋ, ਕਰਤ ਨ ਪ੍ਰਉਪਕਾਰ।
ਤਾਹੂ ਕੋ ਮਨ ਕਰਨ ਨਿਜ, ਕਾਹੇ ਬਚਨ ਨਿਹਾਰ।
ਫਟ ਛਾਤੀ ਦੋ ਟੂਕ ਭਈ, ਰੁਦਨ ਕਰਤ ਲਿਖ ਜਾਤ।
ਪਰ ਸੁਆਰਥ ਉਪਕਾਰ ਬਿਨ, ਮੁਝੇ ਨ ਸੁਪਨੇ ਸਾਂਤ।

ਮੰਗਲ ਕਵੀ ਨੇ ਸਲਯ-ਪਰਵ ਦਾ ਅਨੁਵਾਦ ਕੀਤਾ। ਗੁਰੂ ਜੀ ਨੇ ਬੇਅੰਤ ਧਨ ਦਿਤਾ :

ਸਲਯ ਪਰਵ ਭਾਸ਼ਾ ਭਯੋ, ਗੁਰ ਗੋਬਿੰਦ ਕੇ ਰਾਜ।
ਅਰਬ, ਖਰਬ ਬਹੁ ਦਰਬ ਕੇ, ਕਰ ਕਵਿਜਨ ਕੋ ਕਾਜ।

ਭਾਵ ਕੀ ਗੁਰੂ ਜੀ ਪਾਸ ਰਹਿਣ ਵਾਲਾ ਹਰੇਕ ਸਿਖ, ਵਿਦਵਾਨ ਤੇ ਕਵੀ ਸੀ। ਭਾਵੇਂ ਉਹ ਘੋੜਿਆਂ ਦਾ ਸੇਵਕ, ਲਾਂਗਰੀ, ਖਜਾਨਚੀ ਜਾਂ ਤਲਵਾਰ ਦਾ ਧਨੀ ਸੀ।

ਇਹ ਕਿਓਂ ਸਨ?

ਗੁਰੂ ਜੀ ਦੀ ਇਛਾ ਹੀ ਅਜੇਹੀ ਸੀ ਤੇ ਆਪ ਦੇ ਖਿਆਲ ਵਿਚ ਦੇਸ਼ ਤੇ ਕੌਮ ਦੀ ਉਨਤੀ ਦਾ ਰਾਹ ਹੀ ਇਹ ਸੀ। ਏਸੇ ਵਾਸਤੇ ਆਪ ਨੇ ਇਨ੍ਹਾਂ ਤਿੰਨਾਂ ਗੁਣਾਂ ਨੂੰ ਨੀਂਹ ਬਣਾ ਕੇ ਕੌਮ ਦੀ ਉਸਾਰੀ ਕੀਤੀ।

– ਪ੍ਰੋ. ਕਿਰਪਾਲ ਸਿੰਘ ਕਸੇਲ

# ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਵਨ ਵਿਅਕਤੀਤਵ

ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ
ਤਿਸ ਕੈ ਸੰਗਿ ਸਿਖੁ ਉਦਰੈ ਨਾਨਕ ਹਰਿ ਗੁਨ ਗਾਉ

ਗਉੜੀ ਸੁਖਮਨੀ ਦੇ ਇਸ ਸਲੋਕ ਦੁਆਰਾ ਸਤਿਗੁਰੂ ਸਤਿ-ਪੁਰਖ ਅਰਥਾਤ ਅਕਾਲ-ਪੁਰਖ ਅਤੇ ਉਸਦੀ ਬ੍ਰਹਿਮੰਡ ਵਿਆਪੀ ਮਹਾਂ-ਲੀਲਾ ਨੂੰ ਜਾਨਣਹਾਰ ਹੈ ਤੇ ਉਸਦੀ ਸੰਗਤ ਵਿੱਚ ਉਸਦੇ ਬੇਸ਼ੁਮਾਰ ਸਿੱਖਾਂ ਦਾ ਉਧਾਰ ਹੋ ਜਾਂਦਾ ਹੈ। ਜਪ-ਬਾਣੀ ਵਿੱਚ ਵਰਨਣ ਹੈ ਕਿ ਕਿਵੇਂ ਇਕ ਦੋ ਜੀਭਾਂ ਤੋਂ ਲੱਖ ਹੋ ਕੇ ਅਤੇ ਉਸ ਤੋਂ ਵੀ ਵਧੇਰੇ ਗਿਣਤੀ ਵਿੱਚ ਲੱਖਾਂ ਤੋਂ ਵੀ ਵਧੇਰੇ ਕਰੋੜਾਂ ਦੇ ਰੂਪ ਵਿੱਚ ਪ੍ਰਭੂ ਦਾ ਨਾਮ ਸਿਮਰਨ ਕਰਕੇ ਆਤਮਿਕ ਸ਼ਾਂਤੀ ਨੂੰ ਪ੍ਰਾਪਤ ਕਰਦੀਆਂ ਹਨ। ਇਸ ਸਾਰੇ ਨਾਮ ਦੇ ਆਤਮਿਕ ਮੰਡਲ ਦਾ ਕੇਂਦਰ ਬਿੰਦੂ ਸਤਿਗੁਰੂ ਦਾ ਪਾਵਨ ਵਿਅਕਤੀਤਵ ਹੀ ਹੁੰਦਾ ਹੈ ਜੋ ਅਨੰਤ ਖੰਡਾਂ-ਬ੍ਰਹਿਮੰਡਾਂ ਵਿੱਚ ਪਸਰਿਆ ਹੋਇਆ ਹੈ। ਇਹ ਇਸ ਲਈ ਕਿ ਸਤਿਗੁਰੂ ਹੀ ਇਸ ਸੰਸਾਰ ਵਿੱਚ ਅਕਾਲ-ਪੁਰਖ ਦੇ ਨਿਰਗੁਣ ਰੂਪ ਦਾ ਸਰਗੁਣ ਸਰੂਪ ਹੈ। ਸਤਿਗੁਰੂ ਜੀ ਦੇ ਇਸ ਸਰਗੁਣ ਸਰੂਪ ਦਾ ਮੇਰੇ ਵਰਗਾ ਅਲਪੱਗ ਬੁੱਧ ਜੇ ਵਰਨਣ ਕਰਨ ਲੱਗ ਪਵੇ ਤਾਂ ਕੀੜੀ ਦੇ ਅਕਾਸ਼ ਚੜ੍ਹਨ ਵਾਲੀ ਗੱਲ ਹੋ ਜਾਂਦੀ ਹੈ। ਪਰ ਹੋਵੇ ਤਾਂ ਕੀੜੀ ਦੀ ਵਡਿਆਈ ਵੀ ਤੋਲੀ ਤੇ ਨਾਪੀ ਨਹੀਂ ਜਾ ਸਕਦੀ ਤੇ ਉਹ ਵੀ ਬਿੰਦੂ ਤੋਂ ਅਨੰਤ ਤੱਕ ਜਾ ਪਹੁੰਚਦੀ ਹੈ। ਇਹ ਗਣਿਤ-ਵਿਗਿਆਨ ਦਾ ਮਹਾਂ-ਸੂਤਰ ਹੈ ਕਿ ਇੱਕ ਬਿੰਦੂ ਵੀ ਅਨੰਤ ਤੱਕ ਪਸਰ ਜਾਂਦਾ ਹੈ, ਕਿਉਂ ਜੁ ਕੋਟ ਬ੍ਰਹਿਮੰਡਾਂ ਦਾ ਠਾਕੁਰ ਤਾਂ ਇੱਕ ਹੀ ਹੈ। ਗੁਰੂ ਦੇ ਬਖ਼ਸ਼ੇ ਗਿਆਨ ਅੰਜਨ ਨਾਲ ਮਨੁੱਖ ਦੇ ਅਗਿਆਨ ਦੇ ਹਨ੍ਹੇਰ ਦਾ ਨਾਸ਼ ਹੋ ਜਾਂਦਾ ਹੈ ਅਤੇ ਹਰੀ ਪ੍ਰਭੂ ਦੀ ਕਿਰਪਾ ਨਾਲ ਮਨ ਵਿੱਚ ਪ੍ਰਕਾਸ਼ ਹੋ ਜਾਂਦਾ ਹੈ। ਇਸ ਪ੍ਰਕਾਸ਼ ਦਾ ਕਿਣਕਾ ਮਾਤਰ ਵੀ ਮਨੁੱਖ ਦੇ ਬੁੱਧ ਬਲ ਨੂੰ ਬ੍ਰਹਿਮੰਡ ਵਿਆਪੀ ਸੱਚ ਦੀ ਵਿਆਖਿਆ ਕਰਨ ਲਈ ਤੱਤਪਰ ਕਰ ਦਿੰਦਾ ਹੈ। ਮੈਂ ਵੀ ਸਤਿਗੁਰੂ ਜੀ ਦੇ ਬਖ਼ਸ਼ੇ ਹੋਏ ਦੀਪ ਦੀ ਲੋਅ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਤਿਤ ਪਾਵਨ ਵਿਅਕਤੀਤਵ ਬਾਰੇ ਕੁਝ ਕਹਿ ਸਕਣ ਦਾ ਹੌਂਸਲਾ ਕਰ ਰਿਹਾ ਹਾਂ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਰੂਪ ਵਿੱਚ ਪਿਛਲੇ ਕਈ ਜਨਮਾਂ ਦੀ ਆਤਮਿਕ ਸੋਝੀ ਤਾਂ ਮੌਜੂਦ ਹੈ ਹੀ, ਪਰ ਆਪਣੇ ਵਰਤਮਾਨ ਜੀਵਨ ਕਾਲ ਵਿੱਚ ਜੋ ਕੁੱਝ ਆਪਣੇ ਗੁਰੂ ਪਿਤਾ ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ-ਛਾਇਆ ਵਿੱਚ ਗ੍ਰਹਿਣ ਕੀਤਾ, ਉਹ ਇੱਕ ਅਮੋਲਿਕ ਵੱਥ ਸੀ। ਜਿਸ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਝੋਲੀ ਵਿੱਚ ਪਵਾ ਕੇ ਸਾਂਭ ਲਿਆ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੁੱਛਣ ਉੱਤੇ ਕਿ 'ਤੁਹਾਨੂੰ ਕੀ ਚਾਹੀਦਾ ਹੈ' ਤਾਂ ਬਾਬਾ ਜਗਜੀਤ ਸਿੰਘ ਜੀ ਨੇ ਦਸ਼ਮ ਪਿਤਾ ਦੇ ਬਖ਼ਸ਼ੇ ਕਕਾਰ ਕਛਹਿਰੇ ਵੱਲ ਸੰਕੇਤ ਕਰ ਦਿੱਤਾ। ਜਿਸਦਾ ਭਾਵ ਇਹ ਸੀ, ''ਮੈਨੂੰ ਗੁਰਸਿੱਖੀ ਚਾਹੀਦੀ ਹੈ।'' ਤਾਂ ਗੁਰੂ-ਪਿਤਾ ਨੇ ਤਰੁੱਠਕੇ ਗੁਰ- ਸਿੱਖੀ ਦੇ ਨਾਲ-ਨਾਲ ਗੁਰਸਿੱਖੀ ਦੀ ਸੰਭਾਲ ਲਈ ਗੁਰੂਪਦ ਦੀ ਦਾਤ ਵੀ ਬਖ਼ਸ਼ ਦਿੱਤੀ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਅਕਤੀਗਤ ਚਰੱਤਿਰ ਤੇ ਸ਼ੋਭਾ ਦਾ ਵਰਨਣ ਕਰਨ ਤੋਂ ਪਹਿਲਾਂ ਨਾਮਧਾਰੀ ਮੱਤ ਦੇ ਉਸ ਪਿਛੋਕੜ ਉੱਤੇ ਝਾਤ ਪਾਉਣੀ ਜ਼ਰੂਰੀ ਪ੍ਰਤੀਤ ਹੁੰਦੀ ਹੈ ਜਿਸ ਦੇ ਕਿ ਆਪ ਵਾਰਸ ਸਨ। ਨਾਮਧਾਰੀ ਮੱਤ ਦੇ ਜਨਮਦਾਤਾ ਸਤਿਗੁਰੂ ਰਾਮ ਸਿੰਘ ਜੀ ਦੇ ਮਹਾਨ ਵਿਅਕਤੀਤਵ ਨਾਲ ਪਿਛਲੇ ਦੋ ਸੌ ਸਾਲ ਦਾ ਇਤਿਹਾਸ ਜੁੜਿਆ ਹੋਇਆ ਹੈ। ਆਪ ਜਦੋਂ ਲਾਹੌਰ ਦਰਬਾਰ ਦੀ ਸੇਵਾ ਵਿੱਚ ਕੰਵਰ ਨੌਨਿਹਾਲ ਸਿੰਘ ਦੀ ਰੈਜੀਮੈਂਟ ਵਿੱਚ ਮੁਲਾਜ਼ਮ ਸਨ ਤਾਂ ਉਸ ਵੇਲੇ ਮਹਾਰਾਜਾ ਰਣਜੀਤ ਸਿੰਘ ਤੇ ਲਾਹੌਰ ਦਰਬਾਰ ਦੀ ਸ਼ਾਨ ਸ਼ਿਖ਼ਰਾਂ ਉੱਤੇ ਸੀ। ਪਰ ਇਸ ਵੱਡੇ-ਵੱਡੇ ਖੁਸ਼ਹਾਲ ਰਾਜ ਦੇ ਜਲੌਅ ਦੇ ਅੰਦਰਵਾਰ ਇਸਦੇ ਪੱਤਣ ਦੇ ਚਿੰਨ੍ਹ ਵੀ ਅੰਤਰ-ਦ੍ਰਿਸ਼ਟੀ ਵਾਲੇ ਵਿਅਕਤੀਆਂ ਨੂੰ ਸਾਫ਼-ਸਾਫ਼ ਦਿਸ ਰਹੇ ਸਨ। ਇਸ ਸ਼ਾਨੋ-ਸ਼ੌਕਤ ਨੂੰ ਵੇਖ ਕੇ ਅਤੇ ਕਪਟੀ ਅੰਗਰੇਜ਼ ਸਾਮਰਾਜ ਦੀਆ ਤਦੋਕੀਆਂ ਕੁਟਿਲ ਨੀਤੀਆਂ ਨੂੰ ਜਾਣ ਕੇ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਅਮਰ ਸੱਚਾਈ ਦੀ ਘੋਸ਼ਣਾ ਕਰ ਦਿੱਤੀ ਸੀ, ''ਇੱਥੇ ਕਿਸੇ ਦਿਨ ਅੰਗਰੇਜ਼ੀ ਵਾਜੇ ਵੱਜਣਗੇ।'' ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਹੀ ਭਾਈ ਵੀਰ ਸਿੰਘ ਨੌਰੰਗਾਬਾਦੀ ਤੇ ਭਾਈ ਮਹਾਰਾਜ ਸਿੰਘ ਵੀ ਇਸ ਹਕੀਕਤ ਤੋਂ ਜਾਣੂ ਹੋ ਚੁੱਕੇ ਸਨ। ਸਤਿਗੁਰੂ ਰਾਮ ਸਿੰਘ ਜੀ ਦੀ ਭਵਿੱਖ ਬਾਣੀ ਸੱਚ ਸਿੱਧ ਹੋਈ ਅਤੇ ਕੇਵਲ ਇੱਕ ਦਹਾਕੇ ਦੇ ਸਮੇਂ ਅੰਦਰ ਹੀ ਲਾਹੌਰ ਦਰਬਾਰ ਦੀ ਸ਼ਾਨ ਦਾ ਅੰਤ ਹੋ ਗਿਆ। ਪੰਜਾਬ ਵਿੱਚ ਅੰਗਰੇਜ਼ ਸਾਮਰਾਜੀਆਂ ਦਾ ਕਬਜ਼ਾ ਹੋ ਗਿਆ। ਹਾਲਾਤ ਬਿਲਕੁਲ ਬਦਲ ਗਏ। ਆਜ਼ਾਦ ਪੰਜਾਬ ਵਿਦੇਸ਼ੀਆਂ ਦਾ ਗੁਲਾਮ ਹੋ ਗਿਆ। ਦੇਸ਼ ਦੇ ਆਕਾਸ਼ ਉੱਤੇ ਕਾਲੀ ਬੋਲੀ ਗੁਲਾਮੀ ਦੀ ਰਾਤ ਛਾ ਗਈ।

1857 ਵਿੱਚ ਜਦੋਂ ਭਾਰਤ ਦੀ ਬਰਤਾਨਵੀ ਹਕੂਮਤ ਵਿਰੁੱਧ ਅਜ਼ਾਦੀ ਦਾ ਯੁੱਧ ਛਿੜਿਆ ਤਾਂ ਆਜ਼ਾਦੀ ਦੇ ਪਰਵਾਨਿਆਂ, ਦੇਸ਼ ਭਗਤਾਂ ਦੇ ਯਤਨ ਸਫਲ ਨਾ ਹੋ ਸਕੇ ਤਾਂ ਸਤਿਗੁਰੂ ਰਾਮ ਸਿੰਘ ਉਸ ਵੇਲੇ ਡੂੰਘੀ ਸੋਚ ਵਿੱਚ ਮਗਨ ਸਨ। ਉਸ ਗੁਲਾਮੀ ਦੀ ਹਨ੍ਹੇਰੀ ਰਾਤ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਨਿੱਕੇ ਜਿਹੇ ਪਿੰਡ ਭੈਣੀ ਅਰਾਈਆਂ ਵਿਖੇ ਆਜ਼ਾਦੀ ਦਾ ਦੀਪ ਜਗਾ ਦਿੱਤਾ ਜਿਸਨੇ ਵਿਦੇਸ਼ੀ ਸਾਮਰਾਜ ਵਿਰੁੱਧ ਸੁਤੰਤਰਤਾ ਸੰਗਰਾਮ ਦੀ ਵੱਡੀ ਲਹਿਰ ਨੂੰ ਜਥੇਬੰਦ ਕਰਨ ਦਾ ਬੀੜਾ ਚੁਕਿਆ। ਸੰਤ ਖਾਲਸਾ ਅਰਥਾਤ ਨਾਮਧਾਰੀ ਮੱਤ ਦੇ ਜਨਮ 1857 ਤੋਂ ਲੈ ਕੇ ਕੇਵਲ 13-14 ਸਾਲਾਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ 7 ਲੱਖ ਤੋਂ ਵੀ ਵੱਧ ਮਰਜੀਵੜੇ ਇਕੱਠੇ ਹੋ ਗਏ। 1871-72 ਦੇ ਸ਼ਹੀਦੀ ਸਾਕੇ ਇਸ ਤੱਥ ਨੂੰ ਉਜਾਗਰ ਕਰ ਰਹੇ ਸਨ ਕਿ ਉਸ ਸਮੇਂ ਦੀ ਕੂਕਾ ਲਹਿਰ ਆਪਣੇ ਠੋਸ ਅਧਾਰਾਂ 'ਤੇ ਖੜ੍ਹੀ ਸੀ। 1857 ਵਿੱਚ ਵਿਦੇਸ਼ੀ ਹਾਕਮਾਂ ਵੱਲੋਂ ਇਸ ਆਜ਼ਾਦੀ ਦੀ ਲਹਿਰ ਨੂੰ ਭਾਵੇਂ ਗਦਰ ਕਹਿ ਕੇ ਨਸ਼ਰ ਕੀਤਾ ਗਿਆ, ਪਰ ਇਸ ਦੀ ਅਸਫ਼ਲਤਾ ਦਾ ਕਾਰਨ ਇਸਦਾ ਸਾਮੰਤਵਾਦੀ ਕਿਰਦਾਰ ਹੀ ਸੀ। ਸੰਸਾਰ ਪ੍ਰਸਿੱਧ ਚਿੰਤਕ ਕਾਰਲ ਮਾਰਕਸ ਨੇ ਇਸ ਨੂੰ ਆਜ਼ਾਦੀ ਦਾ ਛੋਟਾ ਜਿਹਾ ਬਿੰਦੂ ਕਹਿ ਕੇ ਸਲਾਹਿਆ ਸੀ। ਉਸਦਾ ਕਥਨ ਸੀ, ''ਸੁਤੰਤਰਤਾ ਦੇ ਯੁੱਧ ਨੂੰ ਛੇੜਨ ਵਾਲੇ ਫ਼ੌਜੀ ਸਿਪਾਹੀ ਭਾਵੇਂ ਹਾਰ ਗਏ ਸਨ, ਪਰ ਇਸ ਆਜ਼ਾਦੀ ਦੀ ਜੰਗ ਨੇ ਸਮਾਂ ਪਾ ਕੇ ਵਿਰਾਟ ਰੂਪ ਧਾਰਨਾ ਹੀ ਹੈ।'' ਕੌਮੀ ਸ਼ਹੀਦ ਆਜ਼ਾਦੀ ਦੀ ਖ਼ਾਤਰ ਬਲੀ ਦੇਣ ਵਾਲੇ ਮਰਜੀਵੜੇ, ਜੇਲ੍ਹਾਂ ਦੀ ਕਾਲ-ਕੋਠੜੀ ਵਿੱਚ ਲੰਮੇ ਸਮੇਂ ਬੰਦ ਹੋ ਜਾਣ ਵਾਲੇ ਸੂਰਬੀਰ ਅਤੇ ਕਾਲੇ ਪਾਣੀ ਦੀਆਂ ਸਜ਼ਾਵਾਂ ਭੁਗਤਣ ਵਾਲੇ ਉਮਰ ਕੈਦੀ ਕਿਸੇ ਸਾਧਾਰਣ ਮਿੱਟੀ ਦੇ ਬਣੇ ਹੋਏ ਨਹੀਂ ਹੁ□ਦੇ, ਸਗੋਂ ਉਨ੍ਹਾਂ ਦੀਆਂ ਕੁਰਬਾਨੀਆਂ ਸਮਾਂ ਪਾ ਕੇ ਰੰਗ ਲਿਆਉਂਦੀਆਂ ਹਨ। ਉਨ੍ਹਾਂ ਦੀਆਂ ਚਲਾਈਆਂ ਗਈਆਂ ਆਜ਼ਾਦੀ ਦੀਆਂ ਲਹਿਰਾਂ ਗੁਲਾਮ ਦੇਸ਼ਾਂ ਦੀ ਹੋਣੀ ਨੂੰ ਸੁਤੰਤਰਤਾ ਦੇ ਸੁਨਹਿਰੀ ਯੁੱਗ ਵਿੱਚ ਬਦਲ ਦਿੰਦੀਆਂ ਹਨ। 1857 ਤੋਂ ਲੈ ਕੇ 1906 ਤੱਕ ਦੀ ਅੱਧੀ ਸਦੀ ਦੇ ਸਮੇਂ ਵਿੱਚ ਕੂਕਾ ਲਹਿਰ ਵੱਲੋਂ ਕੀਤੀਆਂ ਗਈਆਂ ਕੁਰਬਾਨੀਆਂ ਦਾ ਲੇਖਾ-ਜੋਖਾ ਇਸ ਪ੍ਰਕਾਰ ਹੈ। *ਨਾਮਧਾਰੀ ਲਹਿਰ ਦੇ ਸ਼ਹੀਦ ਇੱਕ ਨਜ਼ਰ ਵਿੱਚ

1. 5 ਅਗਸਤ, 1871 ਨੂੰ ਰਾਏਕੋਟ ਵਿੱਚ ਫਾਹੇ ਲਾਏ ਗਏ -3

2. 15 ਸਤ□ਬਰ, 1871 ਨੂੰ ਅ□ਮ੍ਰਿਤਸਰ ਫਾਹੇ ਲਾਏ ਗਏ - 4
3. 26 ਨਵ□ਬਰ, 1871 ਨੂੰ ਲੁਧਿਆਣਾ ਜੇਲ੍ਹ ਵਿੱਚ ਫਾਂਸੀ ਲੱਗੇ -2
4. 14 ਜਨਵਰੀ, 1872 ਨੂੰ ਮਲੌਦ ਵਿੱਚ ਮਾਰੇ ਗਏ - 2
5. 15 ਜਨਵਰੀ, 1872 ਨੂੰ ਮਲੇਰਕੋਟਲੇ ਜੰਗ ਵਿੱਚ ਮਾਰੇ ਗਏ- 8
6. 17 ਜਨਵਰੀ, 1872 ਨੂੰ ਮਲੇਰ ਕੋਟਲੇ ਤੋਪਾਂ ਨਾਲ ਉਡਾਏ ਗਏ - 49
7. 17 ਜਨਵਰੀ 1872 ਨੂੰ ਤਲਵਾਰ ਨਾਲ ਸਹੀਦ-1
8. 18 ਜਨਵਰੀ, 1872 ਨੂੰ ਮਲੇਰਕੋਟਲੇ ਤੋਪਾਂ ਨਾਲ ਉਡਾਏ ਗਏ- 16
9. 11 ਅਗਸਤ, 1873 ਨੂੰ ਫੜਿਆ ਗਿਆ ਅੰਮ੍ਰਿਤਸਰ ਹੱਤਿਆ ਕਾਂਡ ਦਾ ਭਗੌੜਾ, ਫ਼ਾਂਸੀ-1

ਇਹ ਗਿਣਤੀ ਤਾਂ 1906 ਤੱਕ ਦੀ ਹੈ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਰੂ-ਪਦ ਨੂੰ ਧਾਰਨ ਕੀਤਾ ਸੀ। ਆਪ ਜੀ ਦੇ ਗੁਰੂ ਕਾਲ ਵਿੱਚ ਜਿੰਨੇ ਵੀ ਆਜ਼ਾਦੀ ਦੇ ਸੰਗਰਾਮ ਛਿੜੇ, ਉਨ੍ਹਾਂ ਸਭ ਵਿੱਚ ਨਾਮਧਾਰੀਆਂ ਦਾ ਨਿੱਗਰ ਯੋਗਦਾਨ ਵੇਖਿਆ ਜਾ ਸਕਦਾ ਹੈ। ਹਿੰਦੁਸਤਾਨ ਦੀ ਆਜ਼ਾਦੀ ਦੀਆਂ ਲਹਿਰਾਂ ਦੇ ਪ੍ਰਕਰਣ ਵਿੱਚ ਨਾਮਧਾਰੀਆਂ ਦਾ ਹਿੱਸਾ ਕੋਈ ਘੱਟ ਮਹੱਤਤਾ ਵਾਲਾ ਨਹੀਂ ਹੈ। ਸਿੱਖਾਂ ਵੱਲੋਂ ਚਲਾਏ ਗਏ ਮੋਰਚਿਆਂ ਭਾਵੇਂ ਗੁਰਦੁਆਰਾ ਰਕਾਬਗੰਜ ਦਾ ਮੋਰਚਾ ਹੋਵੇ ਜਾਂ 'ਗੁਰੂ ਕੇ ਬਾਗ' ਦਾ ਮੋਰਚਾ, ਕੂਕਿਆਂ ਵੱਲੋਂ ਪਾਇਆ ਗਿਆ ਹਿੱਸਾ ਭਾਰਤ ਦੇ ਇਤਿਹਾਸ ਦਾ ਅਭੁੱਲ ਵਿਰਸਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਵਨ ਅਵਤਾਰ (22 ਨਵੰਬਰ, 1920) ਨੂੰ ਉਸੇ ਕਾਲ ਕੋਠੜੀ ਦੇ ਇਤਿਹਾਸ ਨੂੰ ਦੁਹਰਾਉਂਦਾ ਹੈ। ਜਿਸ ਵਿੱਚ 1923 ਤੱਕ ਭੈਣੀ ਸਾਹਿਬ ਦੇ ਗੁਰਧਾਮ 'ਤੇ ਸਰਕਾਰੀ ਪਾਬੰਦੀਆਂ ਲੱਗੀਆਂ ਰਹੀਆਂ ਸਨ।

ਇੰਡੀਅਨ ਨੈਸ਼ਨਲ ਕਾਂਗਰਸ, ਗਦਰ ਲਹਿਰ, ਆਜ਼ਾਦ ਹਿੰਦ ਫ਼ੌਜ ਅਤੇ ਹੋਰ ਤਤਕਾਲੀ ਲਹਿਰਾਂ ਵਿੱਚ ਨਾਮਧਾਰੀਆਂ ਨੇ ਸ਼ਾਨਦਾਰ ਕਰੱਤਵ ਨੂੰ ਨਿਭਾਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਬਚਪਨ ਤੇ ਯੁਵਾ-ਅਵਸਥਾ ਵਿੱਚ ਇਨ੍ਹਾਂ ਕੌਮੀ ਲਹਿਰਾਂ ਅਤੇ ਨਾਮਧਾਰੀ ਮੱਤ ਦੇ ਇਤਿਹਾਸ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਨਿਭਾਈ ਗਈ ਸੇਵਾ ਨੂੰ ਸੁਚੇਤ ਰੂਪ ਵਿੱਚ ਨਿਰਖਿਆ ਪਰਖਿਆ ਹੈ। ਨਾਮਧਾਰੀ ਸਤਿਗੁਰੂ ਸਾਹਿਬਾਨ ਦੇਸ਼ ਵਾਸੀਆਂ ਦੇ ਹਰ ਸੁੱਖ-ਦੁੱਖ ਵਿੱਚ ਸ਼ਰੀਕ ਰਹੇ ਹਨ। ਵੱਡੇ-ਵੱਡੇ ਹਵਨ ਯੱਗ ਰੱਚ ਕੇ ਗਊ-ਗਰੀਬ ਦੀ ਰੱਖਿਆ ਵਿੱਚ ਸਹਾਈ ਹੋਏ ਹਨ। ਵਿਦੇਸ਼ੀ ਸਰਕਾਰ ਦੀ ਈਨ ਵੀ ਨਹੀਂ ਮੰਨੀ। 1947 ਦੀ ਦੇਸ਼-ਵੰਡ ਦੇ ਉਜਾੜੇ ਤੇ ਉਜੜੇ-ਪੁਜੜੇ ਲੋਕਾਂ ਦੇ ਮੁੜ-ਵਸੇਬੇ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਬਾਬਾ ਜਗਜੀਤ ਸਿੰਘ ਵੀ ਤਨੋ-ਮਨੋ ਲੋਕ ਸੇਵਾ ਵਿੱਚ ਜੁਟੇ ਰਹੇ ਸਨ। ਇਹ ਹੈ ਉਹ ਕੌਮੀ ਵਿਰਸਾ ਜਿਸਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਮ ਵਿਅਕਤੀਤਵ ਨੂੰ ਫੌਲਾਦੀ ਸਾਂਚੇ ਵਿੱਚ ਢਾਲ ਦਿੱਤਾ। ਆਪ 22-23 ਅਗਸਤ, 1959 ਦੀ ਅੱਧੀ ਰਾਤ ਨੂੰ ਨਾਮਧਾਰੀ ਗੁਰੂ ਤਖ਼ਤ ਨੂੰ ਸੰਭਾਲਣ ਦੇ ਸੁਯੋਗ ਅਧਿਕਾਰੀ ਬਣੇ। ਆਪ ਜੀ ਨੇ ਆਪਣੇ ਗੁਰੂ ਕਾਲ ਵਿੱਚ ਆਪਣੇ ਕਰਤਵਾਂ ਰਾਹੀਂ ਇਹ ਸਿੱਧ ਕਰ ਦਿੱਤਾ ਹੈ ਕਿ ਨਾਮਧਾਰੀ ਪੰਥ ਆਪ ਜੀ ਦੀ ਸਰਪ੍ਰਸਤੀ ਵਿੱਚ ਹਿਮਸ਼ਿਖ਼ਰਾਂ ਦੀਆਂ ਉਚਾਈਆਂ ਦੀਆਂ ਟੀਸੀਆਂ ਨੂੰ ਛੋਹ ਰਿਹਾ ਹੈ। ਆਪ ਜੀ ਦੀ ਮਨੋਹਰ ਸਖ਼ਸ਼ੀਅਤ ਆਪ ਜੀ ਦੇ ਗੁਰੂ ਕਾਲ ਵਿੱਚ ਦੂਣ-ਸਵਾਈ ਹੋ ਕੇ ਰੌਸ਼ਨ ਹੋਈ ਹੈ।

10 ਸਤੰਬਰ, 1959 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਜਨ-ਸਮੂਹ ਦੇ ਵਿਸ਼ਾਲ ਇਕੱਠ ਵਿੱਚ ਜਦੋਂ ਆਪ ਰਸਮੀ ਤੌਰ 'ਤੇ ਗੁਰੂ-ਗੱਦੀ ਉਪਰ ਬਿਰਾਜਮਾਨ ਹੋਏ ਤਾਂ ਕਾਮਰੇਡ ਸੋਹਣ ਸਿੰਘ ਜੋਸ਼ ਨੇ ਆਪਣੇ ਸੰਬੋਧਨ ਵਿੱਚ ਠੀਕ ਹੀ ਕਿਹਾ ਸੀ, "ਇਹ ਗੁਰੂ ਗੱਦੀ ਫੁੱਲਾਂ ਦੀ ਸੇਜ ਨਹੀਂ, ਕੰਡਿਆਲੀ ਵੀ ਹੈ।" ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰੂ ਕਾਰਜ ਨੂੰ ਸੰਭਾਲਿਆ, ਉਸ ਸਮੇਂ ਨਾਮਧਾਰੀ ਦਰਬਾਰ ਉਤੇ 20-22 ਅਦਾਲਤੀ ਮੁਕੱਦਮੇ ਚੱਲ ਰਹੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਹਿਣਸ਼ੀਲਤਾ, ਉਦਾਰਤਾ ਤੇ ਮਿਕਨਾ ਤੀਸ਼ੀ ਸਖ਼ਸ਼ੀਅਤ ਨੇ ਦੋਖੀਆਂ ਦੇ ਹਿਰਦੇ ਨੂੰ ਵੀ ਮੋਹ ਲਿਆ ਅਤੇ ਆਪ ਜੀ ਦੀ ਦੂਰਦਰਸ਼ਿਤਾ ਰਾਹੀਂ ਇਨ੍ਹਾਂ ਸਾਰੇ ਝਗੜੇ-ਬਖੇੜਿਆਂ ਦਾ ਅੰਤ ਹੋ ਗਿਆ।

ਸਤਿਗੁਰੂ ਜੀ ਦੀ ਪਾਵਨ ਹਸਤੀ ਵਿੱਚ ਸੇਵਾ ਅਤੇ ਪਰ-ਉਪਕਾਰ ਦੇ ਸਦਗੁਣ ਕੁਟ-ਕੁਟ ਕੇ ਭਰੇ ਹੋਏ ਸਨ। ਜਿਨ੍ਹਾਂ ਲੋਕਾਂ ਨੇ ਸਤਿਗੁਰੂ ਜੀ ਨੂੰ ਹਜ਼ੂਰੀ ਦੀਵਾਨ ਸਥਾਨਾ ਵਿੱਚ ਝਾੜੂ ਮਾਰਦਿਆਂ ਹੋਇਆਂ, ਲੰਗਰ ਵਰਤਾਂਦਿਆਂ ਹੋਇਆਂ, ਉਚੇ ਟਿੱਬਿਆਂ ਨੂੰ ਪੱਧਰਿਆਂ ਕਰਦਿਆਂ ਹੋਇਆਂ ਤੇ ਮਸਤਾਨ ਗੜ੍ਹ ਦੇ ਦਲਦਲਾਂ ਨੂੰ ਮੌਲਦੇ ਬਾਗਾਂ ਦੀ ਧਰਤੀ ਵਿੱਚ ਬਦਲਦਿਆਂ ਵੇਖਿਆ ਹੈ, ਉਹ ਆਪ ਜੀ ਦੀ ਉਸਾਰੂ ਬਿਰਤੀ ਨੂੰ ਦੇਖ ਕੇ ਧੰਨ-ਧੰਨ ਕਰ ਉੱਠਦੇ ਹਨ। ਜਿਹੜੇ ਕਾਰਜਾਂ ਨੂੰ ਸਰਕਾਰਾਂ ਸਿਰੇ ਨਹੀਂ ਸੀ ਚਾੜ੍ਹ ਸਕੀਆਂ, ਉਹ ਆਪ ਜੀ ਦੀ ਰਹਿਨੁਮਾਈ ਵਿਚ ਪੂਰੇ ਹੁੰਦੇ ਵੇਖ ਕੇ ਆਪ ਮੁਹਾਰੇ ਹੀ ਬਲਿਹਾਰ-ਬਲਿਹਾਰ ਕਹਿਣਾ ਪੈਂਦਾ ਹੈ। ਆਪ ਜੀ ਦੀ ਨਾਮ ਸਾਧਨਾ ਅਤੇ ਦਿਨਚਰਿਆ ਦਾ ਵੀ ਵਿਲੱਖਣ ਉਦਾਹਰਣ ਹੈ, ਜਿਨ੍ਹਾਂ ਨੂੰ ਸਤਿਗੁਰੂ ਜਣਾਉਂਦਾ ਹੈ, ਉਹ ਹੀ ਇਸ ਦੇ ਕਰਾਮਾਤੀ ਰਹੱਸ ਨੂੰ ਸਮਝ ਸਕਦੇ ਹਨ। ਜਿਸ ਪ੍ਰਕਾਰ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਦਾ-ਵਰਤ ਲੰਗਰ ਸਾਧ-ਸੰਗਤ ਦੀ ਨਿਰੰਤਰ ਸੇਵਾ ਕਰ ਰਿਹਾ ਹੈ, ਉਸੇ ਤਰ੍ਹਾਂ ਆਪ ਜੀ ਦਾ ਨਾਮ ਦਾ ਭੰਡਾਰਾ ਨਾਮ ਸਿਮਰਨ ਦੀ ਝੀਣੀ ਬਾਣ ਬਰਖਾ ਕਰਕੇ ਇੱਕੋ ਸਮੇਂ ਹਜ਼ਾਰਾਂ ਦੀ ਗਿਣਤੀ ਵਿੱਚ ਹਿਰਦਿਆਂ ਵਿੱਚ ਠੰਢ ਵਰਤਾ ਰਿਹਾ ਹੈ। ਅਗੰਮੀ ਪ੍ਰੇਰਣਾ, ਉਤਸ਼ਾਹ ਅਤੇ ਸੁੱਚੀ ਕਿਰਤ ਦੀ ਚੇਤਨੰਤਾ ਨੂੰ ਜਾਗਰੂਕ ਕਰਕੇ ਧਰਤੀ ਦੇ ਨਵ-ਨਿਰਮਾਣ ਵਿੱਚ ਸਹਾਈ ਹੋ ਰਿਹਾ ਹੈ।

ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਦੇ ਜਲੌਅ, ਸ਼ਾਨ ਤੇ ਸ਼ੋਭਾ ਕਿੰਨੀ ਵਿਸਮਾਦਜਨਕ ਹੈ। ਹਜ਼ਾਰਾਂ ਦੀ ਹਾਜ਼ਰੀ ਵਿੱਚ ਸਾਧ-ਸੰਗਤ ਸ਼ਾਂਤ, ਚਿੱਤ ਮੁਦਰਾ ਵਿੱਚ ਨਾਮ ਸਿਮਰਨ ਕਰ ਰਹੀ ਹੈ, ਕਿਤੇ ਵੀ ਕੋਈ ਸ਼ੋਰ ਨਹੀਂ, ਪਰਮ ਸ਼ਾਂਤੀ ਵੱਸ ਰਹੀ ਹੈ। ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦਾ ਦੀਵਾਨ, ਤਾਰਦਾਰ ਸਾਜ਼ਾਂ ਦਾ ਵਾਦਨ ਕਰ ਰਹੇ ਸ਼ੁੱਧ ਰਾਗਾਂ ਵਿੱਚ ਕੀਰਤਨ ਕਰ ਰਹੇ ਕਈ ਰਾਗੀਆਂ ਦੀਆਂ ਜੋੜੀਆਂ ਸਮੇਤ ਅਨਹਦੀ ਨਾਦ ਦੀ ਝੁਣਕਾਰ ਦੇ ਦੈਵੀ ਮਾਹੌਲ ਨੂੰ ਸਮਸਤ ਵਾਯੂ-ਮੰਡਲ ਸੰਗੀਤ ਦੀਆਂ ਸੁਰਾਂ ਤੇ ਵਾਦਨ, ਨਵੇਂ-ਨਵੇਂ ਅਵਿਸ਼ਕਾਰ ਦੀਆਂ ਤਾਲ-ਗਤੀਆਂ ਨਾਲ ਸੋਦਰੀ ਰਾਗ ਦੇ ਪਾਰਗਰਾਮੀ ਦੇ ਆਤਮਿਕ ਮੰਡਲਾਂ ਵਿੱਚ ਪਹੁੰਚ ਕੇ ਮਧੁਰ ਤੇ ਨਿਰੰਕਾਰੀ ਵਿਸਮਾਦ ਲਰਜ਼ਾਂ ਛੇੜ ਕੇ ਉੱਚ ਅਧਿਆਤਮਿਕ ਮੰਡਲਾਂ ਦੇ ਵਿਸਮਾਦੀ ਸੰਗੀਤ ਨਾਲ ਸਵਰਬੱਧ ਹੋ ਕੇ ਨਦਰ-ਨਿਹਾਲ ਕਰ ਰਿਹਾ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦੇ ਹੋਲੇ ਤਾਂ ਵੱਡੇ ਮਹਾਨ ਉਤਸਵ ਬਣ ਗਏ ਹਨ, ਜੋ ਸ੍ਰੀ ਆਨੰਦਪੁਰ ਸਾਹਿਬ ਦੇ ਹੋਲੇ ਤੋਂ ਇੱਕ ਦਿਨ ਪਿੱਛੋਂ ਆਰੰਭ ਹੋ ਕੇ ਤਿੰਨ ਦਿਨਾਂ ਦੇ ਮਹਾਂ-ਕੁੰਭ ਬਣ ਗਏ ਹਨ। ਸਵ. ਪ੍ਰੋ. ਪੂਰਨ ਸਿੰਘ ਨੇ ਕਿਸੇ ਸਮੇਂ ਉਲੇਖ ਕੀਤਾ ਸੀ ਕਿ ਦਸ਼ਮੇਸ਼ ਜੀ ਦੇ ਆਨੰਦਪੁਰ ਸਾਹਿਬ ਦੇ ਮਹਾਨ ਪੁਰਬ ਦੀਆਂ ਆਨੰਦਪੁਰੀ ਦੀਆਂ ਖੁਸ਼ੀਆਂ ਹੁਣ ਸ੍ਰੀ ਭੈਣੀ ਸਾਹਿਬ ਦੇ ਦੀਵਾਨਾਂ ਵਿੱਚ ਵੇਖੀਆਂ ਜਾ ਸਕਦੀਆਂ ਹਨ।

ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਭੈਣੀ ਸਾਹਿਬ ਦਾ ਛੋਟਾ ਜਿਹਾ ਗ੍ਰਾਮ ਕੱਚੇ ਕੋਠਿਆਂ ਦਾ ਛੋਟਾ ਜਿਹਾ ਸਮੂਹ ਸੀ, ਜਿਸਦੇ ਦਰਸ਼ਨ ਕਰਕੇ ਭਾਰਤ ਦੇ ਰਾਸ਼ਟਰੀ ਨੇਤਾ ਡਾ. ਰਜ਼ਿਦਰ ਪ੍ਰਸ਼ਾਦ ਨੇ ਵੀ ਕਹਿ ਦਿੱਤਾ ਸੀ ਕਿ ਇਹ ਵੇਦਾਂ ਦੇ ਸਮੇਂ ਦਾ ਰਿਸ਼ੀਧਾਮ ਹੈ। ਪਰ ਜਦੋਂ ਅਸੀਂ ਵਰਤਮਾਨ ਸਮੇਂ ਇਸ ਨਗਰੀ ਦੇ ਨਵ-ਨਿਰਮਾਣ ਨੂੰ, ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿੱਚ ਸਿਰ੍ਹੇ ਚੜ੍ਹਦਾ ਹੈ, ਵੇਖ ਕੇ ਅਤੇ ਇਸਦੀ ਨਵੀਂ ਨੁਹਾਰ ਅਤੇ ਨਵ-ਨਿਰਮਾਣ ਨੂੰ ਤੱਕ ਕੇ ਦੰਗ ਰਹਿ ਜਾਂਦੇ ਹਾਂ ਕਿ ਕਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿੱਚ ਇੱਥੇ ਪ੍ਰਤਾਪ ਮੰਦਰ, ਹਰੀ ਮੰਦਰ, ਅਕਾਲ ਬੁੰਗਾ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਸਥਾਪਿਤ

ਸਦਾ-ਵਰਤ ਲੰਗਰ ਆਪਣੀ ਵਿਸ਼ਾਲਤਾ ਤੇ ਸੇਵਾ ਦੀ ਸਮਰੱਥਾ ਨੂੰ ਚੌਰੇੜੇ ਕਰ ਰਹੇ ਹਨ। ਕੇਵਲ ਇੱਥੇ ਹੀ ਬੱਸ ਨਹੀਂ, ਅਸ਼ਟ-ਭੁਜਾ ਰਾਮ ਸਰੋਵਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਗੋਲ ਮੰਦਰ ਤੇ ਹੋਰ ਅਨੇਕ ਯਾਦਗਾਰੀ ਸਥਾਨ ਨਵੇਂ ਸੁੰਦਰ ਭਵਨਾਂ ਦੀ ਸ਼ਾਨਦਾਰ ਇਮਾਰਤ-ਸਾਜ਼ੀ ਦਾ ਅਜਿਹਾ ਦ੍ਰਿਸ਼ ਪੇਸ਼ ਕਰ ਰਹੇ ਹਨ, ਜਿਸ ਵਿੱਚ ਸਨਾਤਨਤਾ ਦੀ ਦਿੱਖ ਨੂੰ ਕਾਇਮ ਰੱਖ ਕੇ ਇਨ੍ਹਾਂ ਦੀ ਨਵੀਂ ਸ਼ਾਨ ਨੂੰ ਨਿਹਾਰਿਆ ਜਾ ਸਕਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਦਾ ਜਨਮ-ਸਥਾਨ ਅੱਜ ਨਵੇਂ ਦਰਸ਼ਨੀ ਸਰੂਪ ਵਿੱਚ ਗੁਰੂ ਘਰ ਦੀ ਸ਼ਾਨ ਨੂੰ ਦੁਬਾਲਾ ਕਰ ਰਿਹਾ ਹੈ। ਕੇਵਲ ਇੱਥੇ ਹੀ ਬੱਸ ਨਹੀਂ, ਅੱਜ ਸ੍ਰੀ ਭੈਣੀ ਸਾਹਿਬ ਨੂੰ ਜਾਂਦੇ ਉਹ ਰਸਤੇ ਜੋ ਕਦੀ ਸਰਕੰਡਿਆਂ ਦੇ ਕੱਚੇ ਪਹੇ ਸਨ, ਹੁਣ ਵੱਡੀਆਂ ਖੁੱਲ੍ਹੀਆਂ ਚੌੜੀਆਂ ਸੜਕਾਂ ਵਿੱਚ ਬਦਲ ਗਏ ਹਨ। ਕੇਵਲ ਪ੍ਰਤਾਪ ਮੰਦਰ, ਜਿਸਦੀ ਛੱਤ ਬਿਨਾਂ ਸਹਾਰੇ ਥੰਮ੍ਹਾਂ ’ਤੇ ਨਿਰਮਿਤ ਕੀਤੀ ਗਈ ਹੈ, ਹੇਠ ਹਜ਼ਾਰਾਂ ਦੀ ਗਿਣਤੀ ਵਿੱਚ ਸਾਧ-ਸੰਗਤ ਬੈਠ ਕੇ ਗੁਰੂ ਘਰ ਦੇ ਕੀਰਤਨ ਨੂੰ ਅਤੇ ਗੁਰੂ ਦਰਸ਼ਨ ਦੇ ਸੁਭਾਗ ਨੂੰ ਪ੍ਰਾਪਤ ਕਰਕੇ ਤ੍ਰਿਪਤ ਹੋ ਰਹੀ ਹੈ। ਸ੍ਰੀ ਭੈਣੀ ਸਾਹਿਬ ਦੇ ਗਊ ਸਥਾਨ ਦੁਧਾਰੂ ਗਊਆਂ ਦੇ ਦੁੱਧ ਦੇ ਉਤਪਾਦਨ ਵਿੱਚ ਰਿਕਾਰਡ ਤੋੜ ਦੁੱਧ ਦੇ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੋਪਾਲ ਰਤਨ ਦੇ ਸਰੂਪ ਵਿੱਚ ਉੱਜਲਾ ਕਰ ਰਹੀਆਂ ਹਨ। ਸਤਿਗੁਰੂ ਜੀ ਦੀ ਨਿਗਰਾਨੀ ਤੇ ਸਰਪ੍ਰਸਤੀ ਵਿੱਚ ਵੱਡੇ-ਵੱਡੇ ਫਾਰਮਾਂ ਵਿੱਚ ਜੈਵੀ ਖੇਤੀ ਦਾ ਉਤਪਾਦਨ ਕੀਤਾ ਜਾ ਰਿਹਾ ਹੈ ਜੋ ਰਸਾਇਣਕ ਖਾਦਾਂ ਦੀ ਵਰਤੋਂ ਤੋਂ ਸੁਰੱਖਿਅਤ ਰਹਿ ਕੇ ਕੇਵਲ ਪੁਰਾਤਨ ਪ੍ਰਚਲਿਤ ਢੰਗ ਦੀ ਗੋਬਰ ਦੀ ਖਾਦ ਦੀ ਵਰਤੋਂ ਕਰਕੇ ਰਿਕਾਰਡ ਤੋੜ ਸਬਜ਼ੀਆਂ, ਫ਼ਲਾਂ ਅਤੇ ਨਾਮਧਾਰੀ ਬੀਜ ਫਾਰਮਾਂ ਦੇ ਬੀਜਾਂ ਦੇ ਉਤਪਾਦਨ ਰਾਹੀਂ ਨਵੇਂ ਯੁੱਗ ਦਾ ਸੰਦੇਸ਼ ਦੇ ਰਹੀਆਂ ਹਨ। ਇਸਦਾ ਇੱਕ ਹੋਰ ਉਦਾਹਰਣ ਬੰਗਲੌਰ (ਕਰਨਾਟਕ ਪ੍ਰਦੇਸ਼) ਦਾ ਵਿਸ਼ਾਲ ਉਪਜਾਊ ਖਿੱਤਾ ਹੈ, ਜੋ ਸਤਿਗੁਰੂ ਜੀ ਦੀ ਪ੍ਰਗਤੀਸ਼ੀਲ ਉਪਜਾਊ ਦ੍ਰਿਸ਼ਟੀ ਦਾ ਨਵਾਂ ਕਰਿਸ਼ਮਾ ਹੈ, ਜਿਸ ਦੀ ਸੇਵਾ-ਸੰਭਾਲ ਦਾ ਕਾਰਜ ਸਤਿਗੁਰੂ ਉਦੇ ਸਿੰਘ ਜੀ ਕਰ ਰਹੇ ਹਨ। ਭਾਵੇਂ ਇਹ ਇੱਕ ਕਾਰੋਬਾਰੀ ਅਦਾਰਾ ਹੈ, ਪਰ ਇਸਦੀ ਉਸਾਰੂ ਸੋਚ ਪਿੱਛੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਲੱਖਣ ਸੂਝ-ਬੂਝ ਕਰਮਸ਼ੀਲ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੌਂਪੇ ਗਏ ਕਾਰਜਾਂ ਨੂੰ ਸਿਰੇ ਚਾੜ੍ਹਦਿਆਂ ਹੋਇਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਸ ਪ੍ਰਕਾਰ ਨਾਮਧਾਰੀ ਸ਼ਹੀਦਾਂ ਦੇ ਸਥਾਨਾਂ ਦਾ ਨਵ-ਨਿਰਮਾਣ ਕੀਤਾ ਹੈ, ਉਹ ਵੀ ਇੱਕ ਹੋਰ ਹਾਸਲ ਹੈ, ਜੋ ਸਤਿਗੁਰੂ ਜੀ ਦੇ ਸ਼ੁੱਭ ਨਾਮ ਨਾਲ ਆ ਜੁੜਦਾ ਹੈ।

ਸਤਿਗੁਰੂ ਜੀ ਦੇ ਸੇਵਾ-ਭਾਵ ਦਾ ਹੋਰ ਉਦਾਹਰਣ ਤੱਕਣਾ ਹੋਵੇ ਤਾਂ ਜਿਸ ਤਰ੍ਹਾਂ ਸਤਿਗੁਰੂ ਜੀ ਨੇ ਸਿਰ ’ਤੇ ਕਾਰ ਦਾ ਬਾਟਾ ਚੁੱਕ ਕੇ ਸੰਗਤਾਂ ਨਾਲ ਸ੍ਰੀ ਹਰਿਮੰਦਰ ਸਾਹਿਬ ਤੇ ਅੰਮ੍ਰਿਤਸਰ ਦੇ ਦੁਰਗਿਆਣਾ ਮੰਦਰ ਦੀ ਕਾਰ ਸੇਵਾ ਆਪ ਕੀਤੀ ਤੇ ਨਾਮਧਾਰੀ ਸੰਗਤ ਤੋਂ ਕਰਵਾਈ ਹੈ, ਉਹ ਸਤਿਗੁਰੂ ਜੀ ਦੀ ਧਰਮ ਨਿਰਪੇਖ ਤੇ ਅਸੰਪ੍ਰਦਾਇਕ ਵਿਅਕਤੀਤਵ ਦਾ ਹੀ ਨਿਵੇਕਲਾ ਪ੍ਰਮਾਣ ਹੈ। ਸਤਿਗੁਰੂ ਜੀ ਦੇ ਵੱਡ-ਉਪਕਾਰ ਅਤੇ ਸੇਵਾ-ਭਾਵ ਦਾ ਇੱਕ ਹੋਰ ਸਤੰਭ ਲੁਧਿਆਣਾ ਦੇ ਸ਼�ਰਪੁਰ ਵਿੱਚ ਸਥਾਪਿਤ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਹੈ, ਜਿਸ ਉੱਤੇ ਕਰੋੜਾਂ ਦਾ ਖ਼ਰਚ ਕੇਵਲ ਗੁਰੂ ਖ਼ਜਾਨੇ ਤੇ ਗੁਰੂ ਦੀ ਸਾਧ-ਸੰਗਤ ਦੀ ਤਿਲ ਫੁੱਲ ਦੀ ਕੀਤੀ ਗਈ ਸੇ ਵਾ ਰਾਹੀਂ ਹੋਂਦ ਵਿੱਚ ਆਇਆ।

ਅੱਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਪੰਜਾਂ ਮਹਾਂਦੀਪਾਂ ਅਮਰੀਕਾ, ਕਨੇਡਾ, ਯੂਰਪ, ਅਫਰੀਕਾ, ਏਸ਼ੀਆ, ਤੇ ਆਸਟ੍ਰੇਲੀਆ ਵਿੱਚ ਪ੍ਰਕਾਸ਼ਮਾਨ ਹੈ, ਜਿੱਥੋਂ ਦੀ ਨਾਮਧਾਰੀ ਸੰਗਤ ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਦੁਆਰਾ ਲਾਈਆਂ ਗਈਆਂ ਉਹ ਫੁਲਵਾੜੀਆਂ ਹਨ, ਜਿਨ੍ਹਾਂ ਦੇ ਟਹਿਕਦੇ ਗੁਲਾਬਾਂ ਦੀ ਸੁਗੰਧੀ ਸੁਤੇ ਸਿੱਧ ਹੀ ਹਰ ਪ੍ਰਾਣੀ ਤੇ ਦਰਸ਼ਕਾਂ ਨੂੰ ਮੋਹ ਲੈਂਦੀ ਹੈ।

ਸਤਿਗੁਰੂ ਜੀ ਦੀ ਦ੍ਰਿੜ੍ਹਤਾ ਤੇ ਆਪਣੀ ਸੁੱਚ-ਸੋਧ ਵਿੱਚ ਸਥਿਰ ਹੋਣ ਦਾ ਇੱਕ ਉਦਾਹਰਣ ਉਨ੍ਹਾਂ ਦੇ ਦਿਲ ਦੀ ਸਰਜਰੀ ਸੀ, ਜਿਸ ਵਿੱਚ ਆਪ ਦਾ ਆਦੇਸ਼ ਸੀ ਕਿ ਸਰੀਰ ਦੇ ਇੱਕ ਰੋਮ ਨੂੰ ਵੀ ਕੱਟਣ ਤੋਂ ਬਿਨਾਂ ਇਹ ਆਪ੍ਰੇਸ਼ਨ ਸਿਰੇ ਚੜ੍ਹਨਾ ਚਾਹੀਦਾ ਹੈ। ਆਸਟ੍ਰੇਲੀਆ ਦੇ ਇੱਕ ਸਰਜਨ ਨੇ ਸਤਿਗੁਰੂ ਜੀ ਦੀ ਪ੍ਰਗਟਾਈ ਗਈ ਇੱਛਾ ਅਨੁਸਾਰ ਹੀ ਇਹ ਆਪ੍ਰੇਸ਼ਨ ਸਿਰੇ ਚਾੜ੍ਹਿਆ ਹੈ।

ਸ੍ਰੀ ਸਤਿਗੁਰੂ ਜੀ ਪਾਵਨ ਵਿਅਕਤੀਤਵ ਦੇ ਉਹ ਕੇਂਦਰ ਬਿੰਦੂ ਹਨ, ਜਿਨ੍ਹਾਂ ਦੇ ਦਰਸ਼ਨਾਂ ਲਈ ਪ੍ਰਧਾਨ ਮੰਤਰੀਆਂ ਤੋਂ ਲੈ ਕੇ ਉਚੇਰੇ ਪਦਾਂ ਵਾਲੇ ਵਿਅਕਤੀ ਆਪ ਜੀ ਦੀ ਚਰਨ ਧੂੜ ਨੂੰ ਮਸਤਕ ’ਤੇ ਲਾ ਕੇ ਆਪਣਾ ਸੁਭਾਗ ਸਮਝਦੇ ਹਨ। ਇਸ ਵਿੱਚ ਕੋਈ ਦਲਗਤ ਭੇਦ ਕੋਈ ਅਰਥ ਨਹੀਂ ਰਖਦਾ। ਪ੍ਰਧਾਨ ਮੰਤਰੀ ਲਾਲ ਬਹਾਦਰ ਸ਼ਾਸਤਰੀ ਹੋਣ, ਅਟੱਲ ਬਿਹਾਰੀ ਹੋਣ ਜਾਂ ਸ੍ਰ. ਮਨਮੋਹਣ ਸਿੰਘ ਸਭਨਾਂ ਨੇ ਸਤਿਗੁਰੂ ਜੀ ਦੀ ਬਖਸ਼ਿਸ਼ਾਂ ਦੀ ਓਟ ਦਾ ਲਾਭ ਉਠਾਇਆ ਹੈ ।

ਸਤਿਗੁਰੂ ਜੀ ਦੇ ਚਰਨ-ਕੰਵਲਾਂ ਦੇ ਭੌਰੇ ਕਈ ਮੰਡਲਾਂ ਤੋਂ ਆ ਕੇ ਗੁਰੂ ਦਰਸ਼ਨ ਤੇ ਸਤਿਗੁਰੂ ਜੀ ਦੀ ਵੱਡਮੁੱਲੀ ਸੰਗਤ ਤੇ ਮੇਲ-ਮਿਲਾਪ ਦਾ ਲਾਭ ਉਠਾਉਂਦੇ ਰਹੇ ਹਨ। ਇਨ੍ਹਾਂ ਵਿੱਚੋਂ ਹੀ ਜੈਨ ਅਚਾਰੀਆ ਸੁਸ਼ੀਲ ਮੁਨੀ ਜੀ ਵੀ ਸਨ ਜਿਨ੍ਹਾਂ ਨੇ ਸਤਿਗੁਰੂ ਜੀ ਦੇ ਸ਼ਾਕਾਹਾਰੀ ਸੰਮੇਲਨਾਂ ਦੇ ਸਾਥ ਨਿਭਾਉਣ ਵਿੱਚ ਸੁਭਾਗ ਸਮਝਿਆ, ਕਿਉਂ ਜੁ ਦੋਹਾਂ ਮਹਾਂਪੁਰਸ਼ਾਂ ਦਾ ਮਿਸ਼ਨ ਤੇ ਉਦੇਸ਼ ਸਾਂਝਾ ਹੀ ਸੀ। ਸਤਿਗੁਰੂ ਜੀ ਦੇ ਗੁਰੂ-ਤਖ਼ਤ ਦੀ ਪਰਿਕ੍ਰਮਾ ਕਿਸ-ਕਿਸ ਨੇ ਨਹੀਂ ਕੀਤੀ। ਗੋ-ਸੰਵਰਧਨ ਵਾਲੇ ਅਚਾਰੀਆ, ਪੰਜਾਬ ਦੇ ਆਪ ਜੀ ਦੇ ਗੁਰੂ ਕਾਲ ਦੇ ਸਾਰੇ ਮੁੱਖ ਮੰਤਰੀ ਸਰਬ ਸ੍ਰੀ ਪਰਤਾਪ ਸਿੰਘ ਕੈਰੋਂ, ਗਿ. ਜ਼ੈਲ ਸਿੰਘ, ਸ੍ਰ. ਸੁਰਜੀਤ ਸਿੰਘ ਬਰਨਾਲਾ, ਸ੍ਰ. ਬੇਅ�ਤ ਸਿੰਘ ਅਤੇ ਸ੍ਰ. ਪ੍ਰਕਾਸ਼ ਸਿੰਘ ਬਾਦਲ ਆਪ ਜੀ ਤੋਂ ਆਸ਼ੀਰਵਾਦ ਲੈਣਾ ਆਪਣਾ ਸੁਭਾਗ ਸਮਝਦੇ ਆਏ ਹਨ। ਭਾਰਤ ਦੇ ਰਾਸ਼ਟਰੀ ਸੰਗੀਤਕਾਰ ਤਾਂ ਆਪ ਜੀ ਨੂੰ ਸੰਗੀਤ ਸਮਰਾਟ ਕਹਿ ਕੇ ਸੰਬੋਧਨ ਕਰਨ ਵਿੱਚ ਆਪਣਾ ਧੰਨਭਾਗ ਸਮਝਦੇ ਹਨ। ਖਾਂ ਸਾਹਿਬ ਅਮਜਦ ਅਲੀ ਖਾਂ, ਵਲਾਇਤ ਖਾਂ, ਸ੍ਰੀ ਸਾਜਨ ਰਾਜਨ ਮਿਸ਼ਰਾ, ਪੰਡਤ ਜਸਰਾਜ ਅਤੇ ਕਈ ਹੋਰ ਭਾਰਤ ਦੇ ਨਾਮੀ-ਗਰਾਮੀ ਕਲਾਕਾਰ ਸ੍ਰੀ ਭੈਣੀ ਸਾਹਿਬ ਪੁੱਜ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਤੇ ਆਪਣੀ ਉੱਚ ਕੋਟੀ ਦੀ ਸੰਗੀਤ ਕਲਾ ਦਾ ਪ੍ਰਦਰਸ਼ਨ ਕਰਕੇ ਆਤਮਿਕ ਤ੍ਰਿਪਤੀ ਅਨੁਭਵ ਕਰਦੇ ਅਤੇ ਆਪ ਦੀ ਰਹਿਮਤ ਦੀ ਯਾਚਨਾ ਵੀ ਲੋਚਦੇ। ਪੰਜਾਬ ਵਿੱਚ ਹਰਵੱਲਭ ਦਾ ਵਾਰਸ਼ਿਕ ਸੰਗੀਤ ਸੰਮੇਲਨ ਭਾਰਤ ਦੇ ਸੰਗੀਤਕਾਰਾਂ ਦਾ ਮਹਾਨ ਕੁੰਭ ਹੁੰਦਾ ਹੈ, ਜਿੱਥੇ ਸਤਿਗੁਰੂ ਜੀ ਆਪ ਪੁੱਜ ਕੇ ਇਸ ਮੇਲੇ ਦੇ ਪ੍ਰਬੰਧਕਾਂ ਤੇ ਕਲਾਕਾਰਾਂ ਨੂੰ ਆਪਣੀਆਂ ਸ਼ੁੱਭ ਕਾਮਨਾਵਾਂ ਭੇਂਟ ਕਰਦੇ, ਨਾਲ ਹੀ ਨਿਯਮਿਤ ਤੌਰ ’ਤੇ ਉਨ੍ਹਾਂ ਦੀ ਮਾਇਕ ਸਹਾਇਤਾ ਵੀ ਕਰਦੇ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿੱਚ ਕੋਈ ਧਾਰਮਿਕ ਵਿਤਕਰਾ ਜਾਂ ਪੱਖਪਾਤ ਨਹੀਂ ਸੀ। ਸਤਿਗੁਰੂ ਜੀ ਦਾ ਬਚਨ ਹੈ ਕਿ ਹਰ ਕੋਈ ਆਪਣੇ ਧਾਰਮਿਕ ਇਸ਼ਟ ਵਿੱਚ ਪੱਕਾ ਰਹਿ ਕੇ ਘੱਟੋ-ਘੱਟ ਇੱਕ ਘੰਟਾ ਰੋਜ਼ ਨਾਮ-ਸਿਮਰਨ ਕਰੇ। ਇਸ ਪ੍ਰਕਾਰ ਸੰਸਾਰ ਦੇ ਸਾਰੇ ਧਰਮ ਆਪਣੇ-ਆਪਣੇ ਦ੍ਰਿਸ਼ਟੀਕੋਣ ਅਨੁਸਾਰ ਧਾਰਮਿਕ ਮੁੱਲਾਂ ਬਾਰੇ ਆਪਣੇ -ਆਪਣੇ ਮੱਤ ਨੂੰ ਦ੍ਰਿੜਾਉਂਦੇ ਹਨ, ਪਰ ਕੀ ਕੋਈ ਅਜਿਹਾ ਧਰਮ ਵੀ ਹੋ ਸਕਦਾ ਹੈ, ਜੋ ਸਾਰੇ ਸੰਸਾਰ ਦੇ ਧਰਮਾਂ ਨੂੰ ਕਿਸੇ ਇੱਕ ਕੇਂਦਰੀ ਨੁਕਤੇ ਉੱਤੇ ਜੋੜ ਸਕੇ? ਹਰ ਇੱਕ ਧਰਮ ਦੇ ਅਚਾਰੀਆ ਨੇ ਆਪਣੇ-ਆਪਣੇ ਢੰਗ ਨਾਲ ਧਰਮ ਦੀ ਵਿਆਖਿਆ ਕੀਤੀ ਹੈ, ਪਰ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਟੋਕੀਓ ਜਪਾਨ ਦੇ ਵਿਸ਼ਵ ਧਰਮ ਸੰਮੇਲਨ ਵਿੱਚ ਪੁੱਛਿਆ ਗਿਆ ਤਾਂ ਆਪ ਜੀ ਦਾ ਫੁਰਮਾਨ ਸੀ ਕਿ ਉਹ ਧਰਮ ਸੱਚ ਹੈ: ‘ਬੋਲੀਐ ਸਚੁ ਧਰਮੁ

# ਡਾ. ਦਰਸ਼ਨ ਸਿੰਘ 'ਆਸ਼ਟ' ਸਰਬਸੰਮਤੀ ਨਾਲ ਨੌਵੀਂ ਵਾਰ ਪੰਜਾਬੀ ਸਾਹਿਤ ਸਭਾ ਪਟਿਆਲਾ ਦੇ ਪ੍ਰਧਾਨ ਚੁਣੇ

**ਪਟਿਆਲਾ :** ਪਿਛਲੇ ਦਿਨੀ ਭਾਸ਼ਾ ਵਿਭਾਗ, ਪੰਜਾਬ ਪਟਿਆਲਾ ਦੇ ਲੈਕਚਰ ਹਾਲ ਵਿਖੇ ਹੋਈ ਪੰਜਾਬੀ ਸਾਹਿਤ ਸਭਾ (ਰਜਿ.) ਪਟਿਆਲਾ ਦੀ ਦੋ ਸਾਲਾ ਚੋਣ ਕੀਤੀ ਗਈ ਜਿਸ ਵਿਚ ਸ਼੍ਰੋਮਣੀ ਪੰਜਾਬੀ ਬਾਲ ਸਾਹਿਤ ਲੇਖਕ, ਸਾਹਿਤ ਅਕਾਡਮੀ ਬਾਲ ਸਾਹਿਤ ਐਵਾਰਡੀ ਅਤੇ ਸਟੇਟ ਐਵਾਰਡੀ ਡਾ. ਦਰਸ਼ਨ ਸਿੰਘ 'ਆਸ਼ਟ' (ਪੰਜਾਬੀ ਯੂਨੀਵਰਸਿਟੀ, ਪਟਿਆਲਾ) ਨੂੰ ਲਗਾਤਾਰ ਨੌਵੀਂ ਵਾਰ ਸਾਲ 2024-25 ਲਈ ਸਰਬਸੰਮਤੀ ਨਾਲ ਸਭਾ ਦਾ ਮੁੜ ਪ੍ਰਧਾਨ ਚੁਣਿਆ ਗਿਆ।

ਚੋਣ ਉਪਰੰਤ ਡਾ. ਦਰਸ਼ਨ ਸਿੰਘ 'ਆਸ਼ਟ' ਨੇ ਕਿਹਾ ਕਿ ਉਹ ਸਭਾ ਦੇ ਸਮੂਹ ਮੈਂਬਰਾਂ ਦੇ ਧੰਨਵਾਦੀ ਹਨ ਜਿਨ੍ਹਾਂ ਨੇ ਉਨ੍ਹਾਂ ਨੂੰ ਸਰਬਸੰਮਤੀ ਨਾਲ ਲਗਾਤਾਰ ਪਿਛਲੇ ਚੌਦਾਂ ਸਾਲਾਂ ਤੋਂ ਪੰਜਾਬੀ ਦੀ ਇਸ ਮਾਣਮੱਤੀ ਸਾਹਿਤ ਸਭਾ ਦੀ ਸੇਵਾ ਕਰਨ ਦਾ ਮੌਕਾ ਮੁੜ ਪ੍ਰਦਾਨ ਕੀਤਾ ਹੈ। ਉਨ੍ਹਾਂ ਭਰੋਸਾ ਦਿਵਾਇਆ ਕਿ ਉਹ ਭਵਿੱਖ ਵਿਚ ਪੰਜਾਬੀ ਸਾਹਿਤ ਸਭਾ ਦੇ ਮਾਧਿਅਮ ਦੁਆਰਾ ਪੰਜਾਬੀ ਭਾਸ਼ਾ ਅਤੇ ਸਾਹਿਤ ਦੇ ਵਿਕਾਸ ਲਈ ਨਵੀਆਂ ਯੋਜਨਾਵਾਂ ਉਲੀਕਣਗੇ ਅਤੇ ਨਵੀਂ ਪੀੜ੍ਹੀ ਅਤੇ ਪੁਰਾਣੀ ਪੀੜ੍ਹੀ ਨੂੰ ਇਕ ਪਲੇਟਫਾਰਮ ਤੇ ਇਕੱਠਾ ਕਰਨ ਦਾ ਸਾਂਝਾ ਯਤਨ ਕਰਨਗੇ।

ਉਘੇ ਵਿਦਵਾਨ ਡਾ. ਗੁਰਬਚਨ ਸਿੰਘ ਰਾਹੀ, ਕਹਾਣੀਕਾਰ ਬਾਬੂ ਸਿੰਘ ਰੈਹਲ ਅਤੇ ਸੁਖਦੇਵ ਸਿੰਘ ਸ਼ਾਂਤ ਨੂੰ ਸਰਪ੍ਰਸਤ, ਦਵਿੰਦਰ ਪਟਿਆਲਵੀ ਨੂੰ ਜਨਰਲ ਸਕੱਤਰ ਅਤੇ ਬਲਬੀਰ ਸਿੰਘ ਦਿਲਦਾਰ ਨੂੰ ਵਿੱਤ ਸਕੱਤਰ ਵਜੋਂ ਚੁਣਿਆ ਗਿਆ। ਸੀਨੀਅਰ ਮੀਤ ਪ੍ਰਧਾਨ ਵਜੋਂ ਡਾ. ਹਰਪ੍ਰੀਤ ਸਿੰਘ ਰਾਣਾ ਅਤੇ ਸੁਰਿੰਦਰ ਕੌਰ ਬਾੜਾ ਨੂੰ ਚੁਣਿਆ ਗਿਆ ਜਦੋਂ ਕਿ ਮੀਤ ਪ੍ਰਧਾਨਾਂ ਵਿਚ ਡਾ. ਰਾਜਵੰਤ ਕੌਰ ਪੰਜਾਬੀ, ਰਘਬੀਰ ਸਿੰਘ ਮਹਿਮੀ, ਹਰੀ ਸਿੰਘ ਚਮਕ, ਇੰਜੀ, ਸਤਨਾਮ ਸਿੰਘ ਮੱਟੂ ਅਤੇ ਸ਼ਰਨਪ੍ਰੀਤ ਕੌਰ ਦੀ ਚੋਣ ਕੀਤੀ ਗਈ। ਸਭਾ ਦੇ ਸਲਾਹਕਾਰ ਦੇ ਅਹੁਦੇ ਲਈ ਸੁਖਦੇਵ ਸਿੰਘ ਚਹਿਲ, ਡਾ. ਤ੍ਰਿਲੋਕ ਸਿੰਘ ਆਨੰਦ, ਅਮਰ ਗਰਗ ਕਲਮਦਾਨ (ਧੂਰੀ), ਬਲਵਿੰਦਰ ਸਿੰਘ ਭੱਟੀ, ਡਾ. ਅਰਵਿੰਦਰ ਕੌਰ ਕਾਕੜਾ, ਡਾ. ਅਮਰ ਕੋਮਲ, ਜਸਵਿੰਦਰ ਸਿੰਘ, ਕੁਲਵੰਤ ਸਿੰਘ ਨਾਰੀਕੇ, ਕਰਮਵੀਰ ਸਿੰਘ ਸੂਰੀ, ਬਲਦੇਵ ਸਿੰਘ ਬਿੰਦਰਾ, ਹਰਬੰਸ ਸਿੰਘ ਮਾਨਕਪੁਰੀ, ਹਰਦੀਪ ਕੌਰ ਜੱਸੋਵਾਲ, ਦਲੀਪ ਸਿੰਘ ਅਤੇ ਡਾ. ਸੰਤੋਖ ਸਿੰਘ ਸੁੱਖੀ ਨੂੰ ਥਾਪਿਆ ਗਿਆ।

ਇਸਤਰੀ ਲੇਖਕ ਮੈਂਬਰਾਂ ਵਜੋਂ ਵੱਖ-ਵੱਖ ਸਾਹਿਤਕ ਖੇਤਰਾਂ ਵਿਚ ਵਿਸ਼ੇਸ਼ ਦੇਣ ਲਈ ਸਤਨਾਮ ਕੌਰ ਚੌਹਾਨ, ਆਸ਼ਾ ਸ਼ਰਮਾ, ਕਮਲ ਸੇਖੋਂ, ਰਾਜਵਿੰਦਰ ਕੌਰ ਜਟਾਣਾ, ਕੁਲਦੀਪ ਕੌਰ ਧੰਜੂ, ਗੁਰਵਿੰਦਰ ਕੌਰ ਚੁਣੇ ਗਏ। ਕਾਰਜਕਾਰਨੀ ਮੈਂਬਰਾਂ ਵਿਚ ਜੱਗਾ ਰੰਗੂਵਾਲ, ਰਾਜ ਸਿੰਘ ਬਧੌਛੀ, ਗੁਰਦੀਪ ਸਿੰਘ ਸੱਗੂ, ਇੰਦਰਪਾਲ ਸਿੰਘ ਅਤੇ ਕਿਰਨਦੀਪ ਕੌਰ, ਸ਼ਰਵਣ ਕੁਮਾਰ ਵਰਮਾ, ਖੁਸ਼ਪ੍ਰੀਤ ਸਿੰਘ, ਸੁਖਵਿੰਦਰ ਸਿੰਘ ਅਤੇ ਰਾਜੇਸ਼ ਕੋਟੀਆ ਦੀ ਚੋਣ ਕੀਤੀ ਗਈ। ਇਹ ਚੋਣ ਇਕੱਤਰਤਾ ਸਭਾ ਦੇ ਸਲਾਹਕਾਰ ਅਤੇ ਉਘੇ ਵਿਦਵਾਨ ਡਾ. ਗੁਰਬਚਨ ਸਿੰਘ ਰਾਹੀ ਦੀ ਸੁਯੋਗ ਅਗਵਾਈ ਅਧੀਨ ਸੰਪੰਨ ਹੋਈ। ਇਸ ਦੌਰਾਨ ਪਿਛਲੇ ਕਾਰਜਕਾਲ ਦੌਰਾਨ ਸਭਾ ਦੇ ਸਜਨਰਲ ਸਕੱਤਰ ਦੀਆਂ ਸੇਵਾਵਾਂ ਨਿਭਾਉਣ ਵਾਲੇ ਮੈਡਮ ਵਿਜੇਤਾ ਭਾਰਦਵਾਜ ਵਲੋਂ ਸਭਾ ਪ੍ਰਤੀ ਨਿਭਾਏ ਯੋਗਦਾਨ ਦੀ ਸ਼ਲਾਘਾ ਕੀਤੀ ਗਈ।

---

ਝੂਠ ਨਾ ਬੋਲੀਐ"। ਗੁਰੂ ਨਾਨਕ ਦੇਵ ਜੀ ਦੇ ਮੰਥਨ ਕੀਤੇ ਗਏ ਜਪੁ ਜੀ ਸਾਹਿਬ ਵਿੱਚ ਇਹ ਸਲੋਕ ਅੰਕਿਤ ਹੈ, "ਆਦਿ ਸਚ ਜੁਗਾਦ ਸਚ, ਹੈ ਭੀ ਸਚ ਨਾਨਕ ਹੋਸੀ ਭੀ ਸਚ"। ਸੱਚ ਨਿਰਪੇਖੀ ਵੀ ਹੈ ਤੇ ਸਾਪੇਖ ਵੀ। ਨਿਰਪੇਖ ਸੱਚ ਤਾਂ ਅਨਾਦੀ ਅਤੇ ਸਦਾ ਸਲਾਮਤ ਰਹਿਣ ਵਾਲਾ ਹੈ। ਪਰ ਸਾਪੇਖ ਸੱਚ ਉਹ ਹੈ, ਜੋ ਮਨੁੱਖੀ ਅਨੁਭਵ ਦੁਆਰਾ ਮਾਣਿਆ, ਵੇਖਿਆ ਅਤੇ ਨਿੱਤ ਕਰਮ ਵਿੱਚ ਨਿਭਾਇਆ ਜਾ ਸਕਦਾ ਹੈ।

ਆਦਿ ਗੁਰੂ ਨਾਨਕ ਸਾਹਿਬ ਨੇ ਬਾਣੀ ਤੇ ਸੰਗੀਤ ਦਾ ਉਹ ਸੰਜੋਗ ਸਥਾਪਿਤ ਕਰ ਦਿੱਤਾ, ਜਿਸ ਵਿੱਚ ਸਾਰੇ ਗੁਰੂ ਸਾਹਿਬਾਨ ਨੇ ਪਹਿਰਾ ਦਿੱਤਾ ਹੈ। ਜਿਨ੍ਹਾਂ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਨਹੀਂ ਰਚੀ, ਉਨ੍ਹਾਂ ਨੇ ਵੀ ਬਾਣੀ ਤੇ ਸੰਗੀਤ ਦੇ ਸੰਜੋਗ ਨੂੰ ਅਮਲੀ ਰੂਪ ਵਿੱਚ ਜਾਰੀ ਰੱਖਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਜੋ ਭਾਵੇਂ ਲਿਖਤੀ ਰੂਪ ਵਿੱਚ ਸ੍ਰੀ ਭੈਣੀ ਸਾਹਿਬ ਪਹੁੰਚੇ , ਉਹ ਵੀ ਸੱਚ ਤੇ ਧਰਮ ਨੂੰ ਅੱਗੇ ਤੋਰੀ ਰੱਖਣ ਵਾਲੇ ਹਨ ਅਤੇ ਗੁਰਮੁਖੀ ਅੱਖਰਾਂ ਦਾ ਬੋਧ ਜਿਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸਾਰੇ ਇਸਤਰੀ, ਪੁਰਸ਼ਾਂ, ਬੁੱਢੇ, ਬਾਲੇ ਨੂੰ ਸਿਖਣ ਤੇ ਵਰਤਣ ਦੀ ਤਾਕੀਦ ਕੀਤੀ ਹੈ। ਉਸ ਨਾਲ ਸਤਿਗੁਰੂ ਰਾਮ ਸਿੰਘ ਜੀ ਵੀ ਗੁਰੂ ਨਾਨਕ ਦੇਵ ਜੀ ਦੇ ਉਸ ਸੰਦੇਸ਼ ਦੀ ਪੂਰਤੀ ਕਰ ਰਹੇ ਹਨ, ਜਿਸ ਵਿੱਚ ਆਦਿ ਗੁਰੂ ਬਾਬੇ ਨੇ 'ਬੋਲੀ ਅਵਰ ਤੁਮਾਰੀ' ਦੀ ਪੰਜਾਬ ਦੀ ਜਨਤਾ ਨੂੰ ਚਿਤਾਵਨੀ ਦਿੱਤੀ ਸੀ। ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿੱਪੀ ਦੇ ਜੋੜ-ਮੇਲ ਨਾਲ ਪੰਜਾਬੀ ਭਾਸ਼ਾ ਦਾ ਵਿਕਾਸ ਹੋਇਆ ਹੈ। ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਵਿੱਚ ਪੰਜਾਬੀ ਭਾਸ਼ਾ ਦੇ ਵਾਧੇ ਲਈ ਦੇਸ਼ ਵਿੱਚ ਅਤੇ ਵਿਦੇਸ਼ਾਂ ਵਿੱਚ ਕਈ ਅੰਤਰ-ਰਾਸ਼ਟਰੀ ਪੰਜਾਬੀ ਭਾਸ਼ਾ ਦੀਆਂ ਕਾਨਫਰੰਸਾਂ ਕੀਤੀਆਂ ਗਈਆਂ ਹਨ ਜਿਨ੍ਹਾਂ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਖੁੱਲ੍ਹੇ ਦਿਲ ਨਾਲ ਸਹਿਯੋਗ ਦਿੱਤਾ।

ਸੰਤ ਖਾਲਸੇ ਦੇ ਜਨਮ ਸਮੇਂ ਸਰਬੱਤ ਦੇ ਭਲੇ ਦਾ ਜੋ ਸਫ਼ੈਦ ਪਰਚਮ ਲਹਿਰਾਇਆ ਸੀ, ਉਹ ਅੱਜ ਵੀ ਵਿਸ਼ਵ ਵਿਆਪੀ ਅਮਨ, ਜੰਗ-ਰਹਿਤ ਸੰਸਾਰ ਅਤੇ ਸਮਤਾ ਵਾਦੀ ਸਮਾਜਿਕ ਜੀਵਨ ਦਾ ਜਾਮਨ ਬਣਿਆ ਹੋਇਆ ਹੈ। ਹੁਣ ਵੀ ਜਦੋਂ ਨਾਮਧਾਰੀ ਸਾਧ ਸੰਗਤ ਜਪ-ਪ੍ਰਯੋਗ ਜਾਂ ਹੋਲੇ ਦੇ ਦੀਵਾਨਾਂ ਪਿੱਛੋਂ ਹਜ਼ਾਰਾਂ ਦੀ ਗਿਣਤੀ ਵਿੱਚ ਆਗਿਆ ਲੈ ਕੇ ਆਪਣੇ ਘਰਾਂ ਨੂੰ ਜਾਂਦੀ ਹੈ ਤਾਂ ਉਹ ਧਰਮ, ਅਮਨ, ਖੁਸ਼ਹਾਲੀ ਦੇ ਸੰਦੇਸ਼ ਨਾਲ ਆਪਣੀਆਂ ਝੋਲੀਆਂ ਭਰ ਕੇ ਪਰਤਦੀ ਹੈ।

ਲੱਖਾਂ ਹਿਰਦਿਆਂ ਦੀ ਧੜਕਣ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਹਤ ਆਪ ਜੀ ਦੇ ਜੀਵਨ ਦੇ ਆਖਰੀ ਕੁਝ ਵਰ੍ਹੇ ਢਿੱਲੀ ਰਹੀ। 19 ਨਵੰਬਰ 2012 ਤੋਂ ਆਪ ਜੀ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ (ਲੁਧਿਆਣਾ) ਵਿਚ ਦਾਖ਼ਲ ਰਹੇ। ਅਖੀਰ 13 ਦਸੰਬਰ ਨੂੰ ਆਪ ਜੀ ਆਪਣੀ ਜੀਵਨ ਯਾਤਰਾ ਸੰਪੂਰਨ ਕਰਕੇ ਬ੍ਰਹਮਲੀਨ ਹੋ ਗਏ। ਇਲਾਹੀ ਗੁਰੂ ਜੋਤ ਸਤਿਗੁਰੂ ਉਦੇ ਸਿੰਘ ਜੀ ਵਿਚ ਸਮਾ ਗਈ। 14 ਦਸੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਦੇਹ ਦਾ ਅੰਤਮ ਸਸਕਾਰ ਬੇਅੰਤ ਸੰਗਤਾਂ ਦੀ ਹਾਜ਼ਰੀ ਵਿਚ ਕੀਤਾ ਗਿਆ। 23 ਦਸੰਬਰ 2012 ਨੂੰ ਆਪ ਜੀ ਨਮਿੱਤ ਪਾਠਾਂ ਦੇ ਭੋਗ ਪਾਏ ਗਏ, ਮਹਾਨ ਸ਼ਰਧਾਂਜਲੀ ਸਮਾਰੋਹ ਸਮੇਂ ਸਤਿਗੁਰੂ ਉਦੇ ਸਿੰਘ ਜੀ ਦੀ ਦਸਤਾਰ ਬੰਦੀ ਹੋਈ। ਵਰਤਮਾਨ ਸਮੇਂ ਵਿਚ ਸਤਿਗੁਰੂ ਉਦੇ ਸਿੰਘ ਜੀ ਸੰਗਤਾਂ ਦੀ ਰਹਿਨੁਮਾਈ ਕਰ ਰਹੇ ਹਨ-

ਉਦੇ ਹੋਈ ਗੁਰੂ ਜੋਤ ਹੈ ਰੌਸ਼ਨ ਵਿੱਚ ਸੰਸਾਰ<br>
ਸਤਿਗੁਰੂ ਉਦੇ ਸਿੰਘ ਨੂੰ ਮੇਰੀ ਹੈ ਨਮਸਕਾਰ।

– ਸਰਬ ਸ਼ਕਤੀਮਾਨ

# ਸਾਡਾ ਪਤੱਰਕਾਰਿਤਾ-ਸਫਰ ਅਤੇ ਨਾਮਧਾਰੀ ਸਮਾਜ

ਨਾਮਧਾਰੀ ਸਮਾਜ ਨਾਲ ਸਾਡਾ ਪਿਤਾ-ਪੁਰਖੀ ਜੁੜਾਵ ਬੁਨਿਆਦੀ ਤੌਰ ਤੇ ਨਾਮਧਾਰੀ ਸਮਾਜ ਨੂੰ ਚੜ੍ਹਦੀ-ਕਲਾ ਵਿਚ ਦੇਖਣਾ ਅਤੇ ਉਸ ਦੇ ਬੁਨਿਆਦੀ ਸਿਧਾਂਤਾ 'ਤੇ ਪਹਿਰਾ ਦੇਣਾ ਹੀ ਰਿਹਾ ਹੈ। ਸਾਡੇ ਪਿਤਾ ਸੰਤ ਮੰਗਲ ਸਿੰਘ ਲਾਇਲਪੁਰੀ, ਚਾਚਾ ਅਮਰ ਭਾਰਤੀ, ਵੱਡੇ ਭਾਈ ਐਸ.ਐਸ. ਮਨਧੀਰ ਦੀਆਂ ਲਿਖਤਾਂ ਅਤੇ ਹੁਣ ਤਕ ਸਭਨਾ ਦਾ ਪੱਤਰਕਾਰਤਾ-ਸਫਰ ਵਧੇਰੇ ਕਰਕੇ ਨਾਮਧਾਰੀ ਸਮਾਜ ਨੂੰ ਸਮਰਪਤ ਰਿਹਾ ਹੈ। ਪੰਥ ਹਿਤੈਸ਼ੀਆਂ ਅਤੇ ਲੇਖਕਾਂ ਨੇ ਇਸ ਸਮਰਪਤ ਭਾਵਨਾ ਨੂੰ ਤਸਦੀਕ ਵੀ ਕੀਤਾ ਹੈ। ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਐਚ.ਐਸ. ਹੰਸਪਾਲ ਦਾ ਕਥਨ ਹੈ ਕਿ ਕਿਸੇ ਸਮੇਂ ਸੰਤ ਮੰਗਲ ਸਿੰਘ ਲਾਇਲਪੁਰੀ, ਸ੍ਰੀ ਅਮਰ ਭਾਰਤੀ ਤੇ ਕਈ ਇਕ ਹੋਰ ਬੁਧੀਜੀਵੀਆਂ ਨੂੰ ਮੈਂ ਗਲ-ਬਾਤ ਕਰਦਿਆਂ ਸੁਣਿਆ ਹੈ। ਇਹਨਾ ਦੇ ਸੋਚਣ ਦਾ ਢੰਗ ਕੁਝ ਅਲਗ ਸੀ। ਸੰਤ ਮੰਗਲ ਸਿੰਘ ਲਾਇਲਪੁਰੀ ਜੀ ਨਾਮਧਾਰੀ ਅਖਬਾਰ 'ਸਤਿਜੁਗ' ਵਿਚ ਜਾਂ 'ਨਵਾਂ ਹਿੰਦੁਸਤਾਨ' 'ਚ ਆਪਣੀ ਅਲਗ ਕਿਸਮ ਦੀ ਵਿਚਾਰਧਾਰਾ ਨਾਲ ਲਿਖਦੇ ਸਨ, ਪਰ ਕਦੇ ਕਿਸੇ ਨੇ ਇਹ ਨਹੀਂ ਸੁਣਿਆਂ ਕਿ ਮੰਗਲ ਸਿੰਘ ਲਾਇਲਪੁਰੀ ਔਰਬਿਟ ਤੋਂ ਬਾਹਰ ਗਏ ਹੋਣ। ਇਸੇ ਤਰ੍ਹਾਂ ਮਨਧੀਰ ਜੀ ਨੇ ਬੜੀ ਪਰਮੁਖਤਾ ਨਾਲ ਔਰਬਿਟ ਵਿਚ ਰਹਿਣ ਵਾਲੀ ਗੱਲ ਨਿਭਾਈ। ਨਾਮਧਾਰੀ ਮਰਯਾਦਾ ਵਿਚ ਰਹਿ ਕੇ ਸਤਿਗੁਰੂ ਰਾਮ ਸਿੰਘ ਦੇ ਸਿਧਾਂਤਾ ਦਾ ਪ੍ਰਚਾਰ ਕਰਦੇ ਰਹੇ ਹਨ। ਉਸੇ ਵਿਰਸੇ ਨੂੰ ਸਰਬ ਸ਼ਕਤੀਮਾਨ ਸੰਜੋ ਕੇ ਚਲ ਰਹੇ ਹਨ।

ਦਿੱਲੀ ਯੂਨੀਵਰਸਿਟੀ ਪੰਜਾਬੀ ਵਿਭਾਗ ਦੇ ਸਾਬਕਾ ਮੁਖੀ ਅਤੇ ਚਿੰਤਕ ਡਾ. ਮਨਜੀਤ ਸਿੰਘ ਇਸ ਜਥਾਰਥ ਨੂੰ ਆਪਣੇ ਸ਼ਬਦਾਂ ਵਿਚ ਇੰਜ ਪੇਸ਼ ਕਰਦੇ ਹਨ: ''ਨਾਮਧਾਰੀ ਲਹਿਰ ਇਕ ਪਾਸੇ ਧਾਰਮਕ ਅਤੇ ਅਧਿਆਤਮਕ ਹੈ, ਦੂਸਰੇ ਪਾਸੇ ਰਾਜਨੀਤਕ ਅਤੇ ਸਮਾਜ ਸੁਧਾਰ ਲਹਿਰ ਵਜੋਂ ਵੀ ਜਾਣੀ ਜਾਂਦੀ ਹੈ। ਨਾਮਧਾਰੀ ਲਹਿਰ ਅਤੇ ਨਾਮਧਾਰੀ ਦਰਬਾਰ ਨੇ ਜਿਹੜੇ ਮਾਡਲ ਦਿਤੇ ਉਨ੍ਹਾ ਨੂੰ ਲਾਇਲਪੁਰੀ ਪ੍ਰਵਾਰ ਨੇ ਸਮੇਂ ਸਮੇਂ ਬੜੀ ਦ੍ਰਿੜਤਾ ਨਾਲ ਪੇਸ਼ ਕੀਤਾ। ਮਨਧੀਰ ਜੀ ਦੇ ਚਿੰਤਨ ਦਾ ਵਿਸ਼ਾ ਕਮਿਊਨਿਜ਼ਮ ਅਤੇ ਨਾਮਧਾਰੀ ਲਹਿਰ ਰਿਹਾ। ਜਿਸਨੂੰ ਉਨ੍ਹਾਂ ਇਕੋ ਦ੍ਰਿਸ਼ਟੀਕੋਨ ਤੋਂ ਵਾਚਿਆ ਅਤੇ ਅੰਤ ਦੋਨੋ ਲਹਿਰਾਂ ਦਾ ਸੁਮੇਲ ਕਰਕੇ ਆਪਣੀ ਵਿਚਾਰਧਾਰਾ ਕਾਇਮ ਕੀਤੀ। ਭਾਵੇਂ ਮੈਂ ਸੰਤ ਲਾਇਲਪੁਰੀ ਜੀ ਨੂੰ ਨਹੀਂ ਮਿਲਿਆ ਪਰ ਸਰਬ ਸ਼ਕਤੀਮਾਨ ਦੇ ਪ੍ਰਕਾਸ਼ਨ 'ਵਰਤਮਾਨ ਹਿੰਦੁਸਤਾਨ' ਤੋਂ ਉਨ੍ਹਾਂ ਨੂੰ ਜਾਣਿਆ ਅਤੇ ਸਮਝਿਆ ਜਰੂਰ ਹੈ। ਭਾਰਤੀ ਜੀ ਅਤੇ ਮਨਧੀਰ ਜੀ ਨਾਲ ਕੁਝ ਮੁਲਾਕਾਤਾਂ ਚੇਤੇ ਦੀ ਚੰਗੇਰ ਵਿਚ ਹਨ। ਲਾਇਲਪੁਰੀ ਪਰਵਾਰ ਸਪੇਸ਼ ਵਿਚਲੇ ਔਰਬਿਟ ਵਾਂਗ ਕੰਮ ਕਰ ਰਿਹਾ ਹੈ।''

## ਸੰਤ ਮੰਗਲ ਸਿੰਘ ਜੀ ਲਾਇਲਪੁਰੀ

ਸੰਤ ਮੰਗਲ ਸਿੰਘ ਜੀ ਲਾਇਲਪੁਰੀ ਨਾਮਧਾਰੀ ਪੰਥ ਵਿਚ ਇਕ ਨਿਵੇਕਲੀ ਸਖਸੀਅਤ ਵਜੋਂ ਉਭਰੇ, ਜਿਨ੍ਹਾਂ ਦੀ ਇਕ ਵੱਖਰੀ ਸੋਚ ਸੀ ਅਤੇ ਜਿਨ੍ਹਾਂ ਲਕੀਰ ਤੋਂ ਹਟ ਕੇ ਸੋਚਿਆ ਅਤੇ ਵਖਰਾ ਹੀ ਕਰਮ ਖੇਤਰ ਤਿਆਰ ਕੀਤਾ। ਆਪ ਬਹੁਪੱਖੀ ਪ੍ਰਤਿਭਾ ਦੇ ਧਨੀ ਸਨ। ਆਪ ਲੇਖ, ਕਵਿਤਾ, ਗੀਤ, ਕਹਾਣੀ ਦੀ ਸਹਿਜ ਭਾਸ਼ਾ ਨਾਲ ਅਜਿਹੀ ਸਿਰਜਨਾ ਕਰਦੇ ਜੋ ਇਕ ਖਾਸ ਉਦੇਸ਼ ਨਾਲ ਜੁੜੀ ਹੁੰਦੀ। ਸਹਿਜ ਤੇ ਸਰਲ ਹੁੰਦੀ। ਧਾਰਮਕ ਜਾਂ ਰਾਜਨੀਤਕ ਸਟੇਜ ਉਤੇ ਉਨ੍ਹਾਂ ਦੇ ਭਾਸ਼ਨ ਵਿਦਵਤਾ ਭਰਪੂਰ ਅਤੇ ਸਿਧੇ-ਸਰਲ ਭਾਸ਼ਾ ਵਿਚ ਹੁੰਦੇ। ਸੰਗੀਤ ਉਨ੍ਹਾਂ ਦੇ ਜੀਵਨ ਨੂੰ ਹਮੇਸ਼ਾ ਰਸਮਈ ਬਣਾਈ ਰਖਦਾ।

ਪਿੰਡ ਲੋਪੋਕੇ ਵਿਖੇ 1908 ਨੂੰ ਜਨਮੇ ਬਾਲਕ ਮੰਗਲ ਸਿੰਘ ਦਾ ਬਚਪਨ ਮਾਤਾ ਰਾਜਕੌਰ-ਪਿਤਾ ਮੁਲਖਾ ਸਿੰਘ ਤੇ ਤਾਇਆ ਲਾਲਾ ਧਨੀਰਾਮ ਚਾਤਰਕ ਦੀ ਛਤਰ ਛਾਇਆ ਹੇਠ ਬੀਤਿਆ। ਸੰਤ ਨਿਧਾਨ ਸਿੰਘ ਆਲਮ ਦੀ ਸੰਗਤ ਸਦਕਾ ਭਾਸ਼ਨ-ਕਲਾ ਅਤੇ ਤਰਕ-ਯੁਧ ਵਿਚ ਮਾਹਰ ਹੋ ਗਏ। ਸ੍ਰ. ਗੁਰਬਖਸ਼ ਸਿੰਘ 'ਪ੍ਰੀਤਲੜੀ' ਤੋਂ ਆਦਰਸ਼ਵਾਦ ਨੂੰ ਸਮਝਿਆ। ਨਾਮਧਾਰੀ ਵਿਰਸੇ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦੇ ਸਿਧਾਂਤਾਂ ਨੂੰ ਸਮਝਿਆ, ਵਿਚਾਰਿਆ ਅਤੇ ਪ੍ਰਚਾਰ-ਪਰਸਾਰ ਕਰਦਿਆਂ ਸਿਰਧੜ ਦੀ ਬਾਜੀ ਲਗਾ ਦਿਤੀ। ਇਸ ਪ੍ਰਚਾਰ-ਪ੍ਰਸਾਰ ਦਾ ਮੁਖ ਜਰੀਆ ਬਣਿਆ ਆਪ ਦੀ ਭਾਸ਼ਨ ਕਲਾ, ਲੇਖਨ ਕਲਾ, ਨਾਮਧਾਰੀ ਸਮਾਜ ਦਾ ਕੇਂਦਰੀ ਅਖਬਾਰ 'ਸਤਿਜੁਗ' ਅਤੇ ਨਿਜੀ ਅਖਬਾਰ ਪਹਿਲਾਂ ਸਪਤਾਹਕ ਤੇ ਬਾਅਦ ਵਿਚ ਰੋਜ਼ਾਨਾ 'ਨਵਾਂ ਹਿੰਦੁਸਤਾਨ'। ਆਪ ਨੇ ਜਿਥੇ 'ਸਤਿਜੁਗ' ਦੇ ਅਫਰੀਕਾ ਅੰਕ, ਸਿਆਮ ਅੰਕ, ਗੁਰੂ ਗੋਬਿੰਦ ਸਿੰਘ ਅੰਕ ਪ੍ਰਕਾਸ਼ਤ ਕੀਤੇ ਉਥੇ 'ਨਵਾਂ ਹਿੰਦੁਸਤਾਨ' ਦੇ 'ਕਵਿਤਾ ਅੰਕ', 'ਨਾਮਧਾਰੀ ਸ਼ਹੀਦ ਅੰਕ' ਅਤੇ ਪੁਸਤਕ 'ਨਾਮਧਾਰੀ ਕਿਰਨਾਂ : ਕਹਾਣੀ ਸੰਗ੍ਰਹਿ' ਵੀ ਪ੍ਰਕਾਸ਼ਤ ਕੀਤੇ। ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕਰਿਆ ਕਰਦੇ ਸਨ ਕਿ ਵਿਆਹ ਵੇਲੇ ਲੜਕੀ ਨੂੰ ਦਹੇਜ ਨਾ ਦੇਕੇ ਇਸ ਪੁਸਤਕ ਨੂੰ ਜ਼ਰੂਰ ਦਿਆ ਕਰੋ।'' 'ਨਵਾਂ ਹਿੰਦੁਸਤਾਨ' ਨੇ ਨਾਮਧਾਰੀ ਸਮਾਜ, ਭਾਰਤ ਤੇ ਦੁਨੀਆਂ ਦੇ ਮਸਲਿਆਂ ਬਾਰੇ ਆਪਣੇ ਵਖਰੇ ਦ੍ਰਿਸ਼ਟੀਕੋਨ ਤੋਂ ਗੱਲ ਕੀਤੀ। ਪੰਜਾਬ, ਭਾਰਤ ਤੇ ਸੰਸਾਰ ਵਿਚ ਨਾਮਧਾਰੀਆਂ ਦੀ ਜੋ ਇਤਿਹਾਸਕ, ਰਾਜਨੀਤਕ, ਧਾਰਮਕ ਤੇ ਸਮਾਜਕ ਹੈਸੀਅਤ ਹੈ ਉਸ ਨੂੰ 'ਨਵਾਂ ਹਿੰਦੁਸਤਾਨ' ਨੇ ਉਜਾਗਰ ਕਰਨ ਦਾ ਬੀੜਾ ਚੁਕਿਆ ਹੋਇਆ ਸੀ। ਸੰਸਾਰ ਦੀ ਅਮਨ ਲਹਿਰ, ਏਸ਼ੀਆ ਅਫਰੀਕਾ ਦੀਆਂ ਆਜ਼ਾਦੀ ਦੀਆਂ ਲਹਿਰਾਂ, ਵਿਸ਼ਵ ਦੇ ਧਰਮਾ ਵਿਚ ਏਕਤਾ ਦਾ ਮਸਲਾ, ਭਾਰਤ ਵਿਚ ਗਊ ਰਖਿਆ ਦਾ ਮਸਲਾ, ਪੰਜਾਬੀ ਦੀ ਦੁਬਾਰਾ ਪੰਜਾਬੀ ਸੂਬੇ ਦੇ ਨਾਮ ਉਪਰ ਵੰਡ, ਇਹਨਾ ਸਭਨਾ ਮਸਲਿਆਂ ਬਾਰੇ ਨਾਮਧਾਰੀ ਸਮਾਜ ਦੀ ਵੀ ਕੋਈ ਰਾਏ ਹੈ, ਉਸਦਾ ਵੀ ਕੋਈ ਹਿੱਸਾ ਹੈ।-ਉਸਦਾ ਬੁਲਾਰਾ 'ਨਵਾਂ ਹਿੰਦੁਸਤਾਨ' ਬਣਿਆ।

ਲਾਇਲ ਪੁਰੀ ਜੀ ਦੇ ਜੀਵਨ ਸੰਘਰਸ਼ ਨੂੰ ਜੇ ਗਹੁ ਨਾਲ ਘੋਖਿਆ ਜਾਵੇ ਤਾਂ ਜਿਹੜੀ ਤਸਵੀਰ ਉਭਰ ਕੇ ਸਾਹਮਣੇ ਆਉਂਦੀ ਹੈ ਉਹ ਇਹ ਹੈ ਕਿ ਉਹਨਾ ਨੂੰ ਨਾਮਧਾਰੀ ਪੰਥ ਵਿਚ ਕੁਝ ਸਵਾਰਥੀ ਤੱਤਾਂ ਕਰਕੇ ਸਮੇਂ ਸਮੇਂ ਭਾਰੀ ਵਿਰੋਧ ਦਾ ਸਾਹਮਣਾ ਕਰਨਾ ਪਿਆ। ਨਤੀਜੇ ਵਜੋਂ ਆਪ ਦੀ ਸੇਹਤ ਜਵਾਬ ਦੇ ਗਈ ਅਤੇ 10 ਅਪ੍ਰੈਲ 1966 ਨੂੰ ਆਪ ਸ਼ਰੀਰ ਛੱਡ ਗਏ।

## ਡਾ. ਅਮਰ ਭਾਰਤੀ

ਸੰਤ ਮੰਗਲ ਸਿੰਘ ਲਾਇਲਪੁਰੀ ਜੀ ਦੇ ਛੋਟੇ ਭਾਈ ਤੇ ਪ੍ਰਚੰਡ ਵਿਦਵਾਨ ਡਾ. ਅਮਰ ਭਾਰਤੀ ਜੀ ਦਾ ਜਨਮ 1 ਅਕਤੂਬਰ 1926 ਦਾ ਹੈ। ਪਿੰਡ ਗੰਗਾ ਸਿੰਘ ਵਾਲੇ ਲੋਕਲ ਗੁਰਦੁਵਾਰੇ ਵਿਖੇ ਆਉਣ ਵਾਲੇ ਮਹਾਤਮਾਵਾਂ ਵਿਚੋਂ ਇਕ ਸੰਤ ਮੋਤੀਆਂ ਵਾਲਿਆਂ ਤੋਂ ਬਾਲਕ ਅਮਰ ਸਿੰਘ ਨੂੰ ਨਾਮਧਾਰੀ ਮਰਯਾਦਾ ਅਨੁਸਾਰ ਕੰਨ ਵਿਚ ਭਜਨ ਦਿੱਤਾ ਗਿਆ।

ਬਚਪਨ ਵਿਚ ਇਕ ਬੰਨੇ ਆਪ ਦੇ ਪਿਤਾ ਸਿਆਲੀ ਰਾਤਾਂ ਵਿਚ

ਅਕਸਰ ਸੂਰਜ ਪ੍ਰਕਾਸ਼ ਦੀ ਕਥਾ ਸੁਣਾਇਆ ਕਰਦੇ, ਦੂਸਰੇ ਬੰਨੇ ਆਪ ਦੇ ਵੱਡੇ ਭਰਾਤਾ ਸੰਤ ਮੰਗਲ ਸਿੰਘ ਲਾਇਲਪੁਰੀ ਪ੍ਰੀਤ ਨਗਰ ਦੀਆਂ ਛਪੀਆਂ ਪੁਸਤਕਾਂ ਵਿਚੋਂ ਕਹਾਣੀਆਂ ਉੱਚੀ ਪੜ੍ਹਕੇ ਸੁਣਾਉਂਦੇ। ਕਿਉਂਕਿ ਆਪ ਬਚਪਨ ਵਿਚ ਹੀ ਤੀਖਣ ਬੁਧੀ ਦੇ ਮਾਲਕ ਸਨ ਸੋ ਇਸ ਪਰਸਪਰ ਵਿਰੋਧੀ ਸਿਲਸਿਲੇ ਨੂੰ ਬਾਲਕ ਮਨ ਅਮਰ ਸਿੰਘ ਨੇ ਸਮਝਣ ਦਾ ਯਤਨ ਕੀਤਾ। ਏਸੇ ਵਿਰੋਧਾਭਾਸ ਵਿਚ ਜਵਾਨੀ ਚੜ੍ਹਦੇ 14-15 ਸਾਲਾਂ ਦੀ ਉਮਰ ਵਿਚ ਉਹਨਾ ਨੂੰ ਸੰਯੋਗ ਵਸ ਸਾਥ ਮਿਲਿਆ ਆਪਣੇ ਸਮੇਂ ਦੇ ਪ੍ਰਸਿੱਧ ਫਿਲਾਸਫਰ ਪੰਡਤ ਕਰਤਾਰ ਸਿੰਘ 'ਤੇ ਉਹਨਾ ਦੇ ਨਿਜੀ ਪ੍ਰਵਾਰ ਦਾ। ਇਹ ਪ੍ਰਵਾਰ ਸੰਕੁਚਿਤ ਸਮਾਜ ਦਾ ਵਿਰੋਧੀ ਅਤੇ ਕਲਾਕਾਰਾਂ ਦਾ ਪ੍ਰਵਾਰ ਸੀ। ਵੱਡੀ ਬੇਟੀ ਹਰਦਰਸ਼ਨ ਕੌਰ 'ਵੀਰ ਪੁਤਰੀ' ਆਪਣੀ ਹੀ ਕਿਸਮ ਦੀ ਇਕਲੌਤੀ ਬਹੁ-ਚਰਚਿਤ ਲੜਕੀ ਸੀ। ਉਸ ਤੋਂ ਛੋਟੀ ਕੀਰਤਨ ਕੌਰ ਸੀ ਜੋ ਫਿਲਮ ਇੰਡਸਟਰੀ ਵਿਚ ਗੀਤਾ ਬਾਲੀ ਨਾਮ ਨਾਲ ਜਾਣੀ ਗਈ। ਪੁੱਤਰ ਦਿਗਵਿਜੈ ਸਿੰਘ ਇਕ ਸੁਘੜ ਚਿਤਕਾਰ ਸੀ। ਇਸ ਪ੍ਰਵਾਰ ਦੀ ਸੰਗਤ ਨੇ ਜਵਾਨੀ ਚੜ੍ਹਦੇ ਅਮਰ ਸਿੰਘ ਦੇ ਮਾਨਸ-ਪਟਲ 'ਤੇ ਕਈ ਪੱਖਾਂ ਤੋਂ ਗਹਿਰਾ ਪ੍ਰਭਾਵ ਛਡਿੱਆ। ਸ੍ਰ. ਗੁਰਬਖਸ਼ ਸਿੰਘ 'ਪ੍ਰੀਤਲੜੀ'ਨੇ ਸਾਹਿਤ ਪੜ੍ਹਨ ਦੀ ਰੁਚੀ ਜਗਾ ਦਿਤੀ। ਆਪ ਨੇ ਗੁਰਬਖਸ਼ ਸਿੰਘ ਨੂੰ ਗੁਰੂਆਂ ਵਰਗਾ ਦਰਜਾ ਦਿਤਾ। ਉਸੇ ਦੌਰ ਵਿਚ ਨਾਨਕ ਸਿੰਘ ਦੇ ਨਾਵਲਾਂ ਦਾ ਅਸਰ ਗ੍ਰਹਿਣ ਕੀਤਾ। ਉਨ੍ਹਾਂ ਨਾਵਲਾ ਦੇ ਪਾਤਰਾਂ ਨੂੰ ਆਦਰਸ਼ ਬਣਾਇਆ। ਨਾਮੀ ਸਾਹਿਤਕਾਰ ਵਿਕਟਰ ਹਿਊਗੋ, ਮਕੈਸਿਮ ਗੋਰਕੀ, ਚਾਰਲਸ ਡਿਕੰਨਜ ਦੀਆਂ ਲਿਖੀਆਂ ਕਿਤਾਬਾਂ ਦੇ ਸ੍ਰ. ਨਰਿੰਦਰ ਸਿੰਘ ਵਲੋਂ ਕੀਤੇ ਅਨੁਵਾਦਾਂ ਨੂੰ ਪੜ੍ਹ ਕੇ ਸੰਸਾਰ ਪੱਧਰੀ ਸਾਹਿਤ ਨਾਲ ਜਾਣ-ਪਛਾਣ ਕੀਤੀ। ਕੁਝ ਬੰਗਾਲੀ ਪੁਸਤਕਾਂ ਅਨੁਵਾਦਤ ਵੀ ਪੜ੍ਹੀਆਂ । ਗੁਰੂਦੇਵ ਰਵੀਂਦਰ ਨਾਥ ਤੇ ਸ਼ਰਤ ਚੰਦਰ ਦੇ ਬੰਗਾਲੀ ਸਾਹਿਤ ਨੂੰ ਅਨੁਵਾਦਤ ਪੁਸਤਕਾਂ ਤੋਂ ਪੜਿਆ। ਹੁਣ ਅਮਰ ਭਾਰਤੀ ਅੰਦਰਲਾ ਲੇਖਕ ਉਸਲਵੱਟੇ ਖਾ ਰਿਹਾ ਸੀ।ਬੰਗਾਲੀ ਸਾਹਿਤ ਨੂੰ ਹੋਰ ਜਿਆਦਾ ਜਾਨਣ ਵਾਸਤੇ ਉਤਸਾਹ ਜਾਗਿਆ ਕਿ ਬੰਗਾਲੀ ਭਾਸ਼ਾ ਸਿੱਖੀ ਜਾਵੇ।ਆਪ ਪ੍ਰਭਾਕਰ ਮਾਚਵੇ ਦੇ ਸੰਪਰਕ ਵਿਚ ਆ ਚੁਕੇ ਸਨ। ਮਾਚਵੇ ਦੰਪਤੀ ਤੋਂ ਜਿਥੇ ਆਪ ਨੂੰ ਰਜਵਾਂ ਪਿਆਰ ਮਿਲਿਆ ਉਥੇ ਬੰਗਾਲੀ ਭਾਸ਼ਾ ਸਿੱਖਣ ਵਿਚ ਵੀ ਆਪ ਦੇ ਸਹਾਈ ਬਣੇ।

ਹੁਣ ਅਮਰ ਸਿੰਘ ਅਮਰ ਭਾਰਤੀ ਬਣ ਚੁਕੇ ਸਨ ਅਤੇ ਕੁਝ ਬੰਗਾਲੀ ਕਹਾਣੀਆਂ ਦੇ ਨਾਲ-ਲਾਲ ਬੰਗਾਲੀ ਲੇਖਕ ਬੰਕਮ ਚੰਦਰ ਚਟਰਜੀ ਦੇ ਇਕ ਨਾਵਲ 'ਕਪਾਲ ਕੁੰਡਲਾ' ਦਾ ਅਨੁਵਾਦ ਕਰ ਚੁਕੇ ਸਨ। ਨਾਲ ਹੀ ਨਾਲ 'ਨਵਾਂ ਹਿੰਦੁਸਤਾਨ' ਅਤੇ 'ਸਤਿਜੁਗ' ਵਿਚ ਕੁਝ ਅਨੁਵਾਦ ਅਤੇ ਕੁਝ ਲੇਖ ਛਪਣੇ ਸ਼ੁਰੂ ਹੋ ਚੁਕੇ ਸਨ। ਹੋਮਿਉਪੈਥੀ ਦੇ ਡਾਕਟਰ ਵੀ ਬਣ ਚੁਕੇ ਸਨ। ਪਰ ਆਰਥਕ ਪੱਖੋਂ ਨਿਸ਼ਚਿੰਤਤਾ ਨਹੀਂ ਸੀ। ਹੋਰਨਾ ਲੇਖਕਾਂ ਦਾ ਪਤਾ ਨਹੀਂ ਪਰ ਨਾਮਧਾਰੀ ਲੇਖਕਾਂ ਦੇ ਆਰਥਕ ਪੱਖ ਨੂੰ ਆਪ ਸੰਤ ਨਿਧਾਨ ਸਿੰਘ ਆਲਮ ਅਤੇ ਆਪਣੇ ਵੱਡੇ ਭਾਈ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਜੀਵਨ ਤੋਂ ਸਮਝ ਚੁਕੇ ਸਨ। ਇਸ ਵਿਸ਼ੇ ਸਬੰਧੀ ਭਾਰਤੀ ਜੀ ਦੇ ਸ਼ਬਦ ਹਨ: ''ਆਲਮ ਜੀ ਦੀ ਹਾਲਤ ਦਾ ਅਸਰ ਰਹਿਣ ਕਰਕੇ ਮੈਂ ਲਿਖਣ ਦੇ ਨਾਲ-ਨਾਲ ਉਸਦੀ ਸੁਤੰਤਰਤਾ ਤੇ ਆਤਮ-ਸਨਮਾਨ ਨੂੰ ਧਿਆਨ ਵਿਚ ਰਖਦਾ ਰਿਹਾ ਹਾਂ। ਇਸ ਲਈ ਦਵਾਖਾਨਾ ਵੀ ਕਾਇਮ ਰਿਹਾ ਤੇ ਮੈਂ ਦੋ ਮੁੱਠੀ ਅੰਨ ਲਈ ਭੰਡਾਰੀਆਂ ਦੇ ਦਰ ਤੇ ਬਾਰ-ਬਾਰ ਸਲਾਮ ਕਰਨੋ ਵੀ ਬਚਦਾ ਰਿਹਾ। ਇਸ ਦੇ ਬਾਵਜੂਦ ਜਦੋਂ ਮੈਂ ਲਿਖਣ ਦਾ ਵਡੇਰਾ ਕੰਮ ਹੱਥ ਵਿਚ ਲੈਂਦਾ ਤਾਂ ਦਵਾਖਾਨਾ ਲਗਭਗ ਬੰਦ ਤੇ ਹੱਥ ਤੰਗ ਹੋ ਜਾਂਦਾ।''

ਭਾਰਤੀ ਸਾਹਿਤ ਅਕਾਦਮੀ ਹੋਂਦ ਵਿਚ ਆ ਗਈ ਸੀ। ਪ੍ਰਭਾਕਰ ਮਾਚਵੇ ਦੀ ਮਦਦ ਨਾਲ ਭਾਰਤੀ ਸਾਹਿਤ ਅਕਾਦਮੀ ਨੇ ਕੁਝ ਬੰਗਾਲੀ ਦੀਆਂ ਪੁਸਤਕਾਂ ਦਾ ਤਰਜ਼ਮਾ ਕਰਨ ਦਾ ਕੰਮ ਦੇ ਦਿੱਤਾ। ਜਿਸ ਵਿਚ ਬੰਕਮ ਚੰਦਰ ਚੱਟਰਜੀ ਦਾ ਨਾਵਲ 'ਦੇਵੀ ਚੌਧਰਾਨੀ', ਵਿਭੁਤੀ ਭੂਸ਼ਨ ਬੰਦੋਪਾਧਿਆਏ ਦੀ ਪੁਸਤਕ 'ਬਨਵਾਸੀ', ਤਾਰਾ ਸ਼ੰਕਰ ਬੰਦੋਪਾਧਿਆਏ ਕ੍ਰਿਤ 'ਅਰੋਗ ਨਿਕੇਤਨ', ਗੁਰੁਦੇਵ ਰਵੀਂਦਰ ਨਾਥ ਟੈਗੋਰ ਦੀਆਂ 'ਇੱਕੀ ਕਹਾਣੀਆਂ' ਅਤੇ ਤਾਰਾ ਸ਼ੰਕਰ ਬੰਦੋਪਾਧਿਆਏ ਦੀ ਪੁਸਤਕ 'ਸਪਤਪਦੀ' ਮੁਖ ਹਨ। ਇਸਤੋਂ ਇਲਾਵਾ 'ਅੱਖ ਦੀ ਰੜਕ', 'ਚੰਦਰ ਸ਼ੇਖਰ', 'ਮ੍ਰਿਗ ਤ੍ਰਿਸ਼ਨਾ', 'ਗੋਰਾ' ਅਤੇ 'ਕਵੀ' ਪੁਸਤਕਾਂ ਦਾ ਵੀ ਬੰਗਾਲੀ ਤੋਂ ਪੰਜਾਬੀ ਵਿਚ ਤਰਜਮਾ ਕਰਕੇ ਸਾਹਿਤ ਜਗਤ ਵਿਚ ਧਾਂਕ ਜਮਾ ਦਿਤੀ। ਸਮਾ ਪਾ ਕੇ ਆਪ ਨੂੰ ਭਾਰਤੀ ਸਾਹਿਤ ਅਕਾਦਮੀ ਨੇ ਅਨੁਵਾਦ ਪੁਰਸਕਾਰ ਦੇਕੇ ਸਨਮਾਨਿਆ ਵੀ। ਏਸੇ ਦੌਰ ਵਿਚ ਰਵੀਂਦਰ ਨਾਥ ਟੈਗੋਰ ਦੀ ਸਖਸੀਅਤ ਨੂੰ ਹੋਰ ਜਾਨਣ ਵਾਸਤੇ ਕੁਝ ਸਮਾ ਕਲਕੱਤੇ ਵਿਖੇ ਸ਼ਾਂਤੀ ਨਿਕੇਤਨ ਪਹੁੰਚ ਗਏ। ਉਥੇ ਗੁਰੁਦੇਵ ਰਵਿੰਦਰ ਨਾਥ ਟੈਗੋਰ ਦੇ ਬ੍ਰਹਮ ਚਰਜ ਆਸ਼ਰਮ ਵਿਚ ਸ੍ਰੀ ਸੁਧੀ ਰੰਜਨ ਦਾਸ ਜੀ ਦੀ ਨੇੜਤਾ ਮਿਲੀ। ਸੁਪਰੀਮ ਕੋਰਟ ਦੇ ਚੀਫ ਜਸਟਿਸ ਰਹੇ ਸ੍ਰੀ ਸੁਧੀ ਰੰਜਨ ਦਾਸ ਵਿਸ਼ਵ ਭਾਰਤੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਬਣਕੇ ਉਦੋਂ ਹੀ ਉਥੇ ਗਏ ਸਨ। ਵਾਪਸੀ 'ਤੇ ਭਾਰਤੀ ਜੀ ਨੇ 'ਸ਼ਾਂਤੀ ਨਿਕੇਤਨ ਬਾਰੇ' ਯਾਤਰਾ ਲਿਖ ਕੇ ਪੁਸਤਕ ਰੂਪ ਵਿਚ ਛਪਵਾਈ।

ਅੰਮ੍ਰਿਤਾ ਪ੍ਰੀਤਮ ਅਤੇ ਦਵਿੰਦਰ ਸਤਿਆਰਥੀ ਆਪ ਜੀ ਦੀ ਲੇਖਨ ਕਲਾ ਦੇ ਕਾਇਲ ਹੋ ਚੁਕੇ ਸਨ। ਅੰਮ੍ਰਿਤਾ ਪ੍ਰੀਤਮ ਦੇ ਮੈਗਜ਼ੀਨ 'ਨਾਗਮਣੀ' ਵਿਚ ਆਪ ਜੀ ਦੀਆਂ ਲਿਖਤਾਂ ਛਪਣ ਲਗ ਪਈਆਂ। ਏਧਰ 'ਨਵਾਂ ਹਿੰਦੁਸਤਾਨ' ਰੋਜ਼ਨਾ ਦੇ ਸੰਪਾਦਕੀ ਲੇਖਾਂ ਨੂੰ ਪੜ੍ਹ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਵਰਦ ਹਸ਼ਤ ਆਪ ਜੀ 'ਤੇ ਰਖਿਆ। ਭਾਰਤੀ ਜੀ ਨੇ 'ਸਿੱਖ ਇਤਿਹਾਸ ਤੇ ਕੂਕੇ' ਪੁਸਤਕ ਲਿਖ ਕੇ ਸਤਿਗੁਰੂ ਜੀ ਤੋਂ ਸਾਬਾਸ਼ ਲਈ। ਹੁਣ ਤਕ ਆਪ ਸਤਿਗੁਰੂ ਰਾਮ ਸਿੰਘ, ਕਾਰਲ ਮਾਰਕਸ, ਮਹਾਤਮਾ ਗਾਂਧੀ, ਸ੍ਰੀ ਵਿਨੋਬਾ ਭਾਵੇ, ਸ੍ਰੀ ਰਵੀਂਦਰ ਨਾਥ ਟੈਗੋਰ ਦੇ ਬੁਨਿਆਦੀ ਸਿਧਾਂਤਾਂ ਅਤੇ ਅਮਲਾਂ ਬਾਰੇ ਰੱਜ ਕੇ ਪੜ੍ਹ ਚੁਕੇ ਸਨ। ਇਹਨਾ ਦਿਨਾ ਵਿਚ ਆਪ ਜੀ ਵਲੋਂ ਲਿਖੀ ਜਾ ਰਹੀ ਪੁਸਤਕ 'ਸਤਿਗੁਰ ਤਿਸਕਾ ਨਾਉ' ਦਾ ਖਰੜਾ ਤਿਆਰ ਹੋ ਚੁਕਾ ਸੀ। ਇਸ ਖਰੜੇ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਭਾਰਤੀ ਜੀ ਦੀ ਰਿਹਾਇਸ਼ ਹਰੀ ਨਗਰ ਵਿਚ ਪਹੁੰਚ ਕੇ ਕਈ ਬੈਠਕਾਂ ਵਿਚ ਭਾਰਤੀ ਜੀ ਤੋਂ ਸੁਣਿਆ। ਨਾਮਧਾਰੀ ਦਰਬਾਰ ਵਲੋਂ ਇਹ ਪੁਸਤਕ ਛਾਪੀ ਵੀ ਗਈ।

ਹੁਣ ਉਹ ਦੌਰ ਆਇਆ ਜਦੋਂ ਸਵਾਮੀ ਵਿਵੇਕਾ ਨੰਦ, ਸ੍ਰੀ ਰਾਮ ਕ੍ਰਿਸ਼ਨ ਪਰਮ ਹੰਸ, ਆਚਾਰੀਆ ਰਜਨੀਸ਼ ਅਤੇ ਸ੍ਰੀ ਅਰਵਿੰਦੂ ਦਾ ਸਾਹਿਤ ਪੜ੍ਹ ਕੇ ਸਾਧਨਾ-ਸੰਸਾਰ ਵਿਚ ਪ੍ਰਵੇਸ਼ ਕਰ ਗਏ। ਸਾਧਨਾ ਸਬੰਧੀ ਹੋਰ ਗਿਆਨ ਲੈਣ ਵਾਸਤੇ ਇਕ ਵਿਗਿਆਨਕ ਅਤੇ ਸਾਧਕ ਸਖ਼ਸੀਅਤ ਸਵਾਮੀ ਮ੍ਰਿਤੁੰਜਯ ਜੀ ਦੇ ਆਸ਼ਰਮ ਹਰਿਦਵਾਰ ਵਿਚ ਪਹੁੰਚ ਉਹਨਾਂ ਤੋਂ ਯੋਗ ਵਿਦਿਆ ਦੀਆਂ ਕ੍ਰਿਆਵਾਂ ਜਾਨਣ ਦਾ ਯਤਨ ਕੀਤਾ। ਇਕ ਤਰ੍ਹਾ ਨਾਲ ਸਵਾਮੀ ਮ੍ਰਿਤੁੰਜਯ ਜੀ ਨੂੰ ਆਪ ਨੇ ਗੁਰੂ ਹੀ ਧਾਰਨ ਕਰ ਲਿਆ ਸੀ।

ਸਵਾਮੀ ਜੀ ਨੇ ਗਿਆਨ ਦਿਤਾ ਕਿ ਅਧਿਆਤਮਕ ਸਾਧਨਾ ਤੇ ਭੌਤਿਕ ਵਿਗਿਆਨ ਕਿਸੇ ਨਾ ਕਿਸੇ ਥਾਂ ਜਾ ਕੇ ਇਕ ਹੋ ਜਾਂਦੇ ਹਨ। ਕਾਰਲ ਮਾਰਕਸ ਅਤੇ ਲੈਨਿਨ ਵਰਗੀਆਂ ਸਖਸੀਅਤਾਂ ਨੇ ਜਿਹੜੀ ਦ੍ਰਿਸ਼ਟੀ ਤੇ ਵਿਚਾਰ ਦਿਤੇ ਹਨ ਉਨ੍ਹਾਂ ਨਾਲ ਜਗਤ ਵਿਚ ਉਹੋ ਤਬਦੀਲੀਆਂ ਆਉਣਗੀਆਂ-ਜੋ ਅਸੀਂ ਅਧਿਆਤਮਕ ਸਾਧਨਾ ਨਾਲ ਲਿਆਉਣਾ ਚਾਹੁੰਦੇ ਹਾਂ। ਇਸ ਤੋਂ ਇਲਾਵਾਂ ਸਵਾਮੀ ਜੀ ਨੇ ਭਾਰਤੀ ਜੀ ਨੂੰ ਪ੍ਰੇਰਨਾ ਦਿਤੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਮਿਲਦੇ ਪਿਆਰ ਨੂੰ ਉਹ ਘਟਨ ਨਾ ਦੇਣ, ਬਲਕਿ ਉਨਾਂ ਦੇ ਦਰਸ਼ਨਾ ਦਾ ਲਾਹਾ ਲੈਂਦੇ ਰਹਿਣ ਨਹੀਂ ਤਾਂ ਸਾਧਨਾ ਵਿਚ ਵਿਘਨ ਪਵੇਗਾ।

ਸਵਾਮੀ ਮ੍ਰਿਤੁੰਜਯ ਜੀ ਨੇ ਜਿਸ ਸਤਿਗੁਰੂ ਪਿਆਰ ਅਤੇ ਅਧਾਰ ਪ੍ਰਤੀ ਭਾਰਤੀ ਜੀ ਨੂੰ ਪਰੇਰਿਆ ਸੀ ਉਹ ਉਦੋਂ ਪ੍ਰਤੱਖ ਹੋ ਨਿਬੜਿਆ ਜਦੋਂ ਭਾਰਤੀ ਜੀ ਨੂੰ ਗੰਭੀਰ ਹਾਰਟ ਅਟੈਕ ਆ ਗਿਆ। ਸਤਿਗੁਰੂ ਜੀ ਅਫਰੀਕਾ

ਦੌਰਾ ਵਿਚੇ ਛੱਡ ਫੌਰੀ ਦਿੱਲੀ ਭਾਰਤੀ ਜੀ ਨੂੰ ਆ ਦਰਸ਼ਨ ਦਿਤੇ ਅਤੇ ਜਿਥੇ ਇਹ ਬਚਨ ਕੀਤੇ ਕਿ 'ਭਾਰਤੀ ਭਾਰਤ ਦੀ ਧਰੋਹਰ ਹੈ ਉਸਨੂੰ ਅਜੇ ਜਾਣ ਨਹੀਂ ਦੇਣਾ', ਉਥੇ ਭਾਰਤੀ ਜੀ ਨੂੰ ਆਪਣੇ ਸੰਰਖਣ ਵਿਚ ਲੈ ਕੇ ਹਰ ਪੱਖ ਤੋਂ ਸਾਂਭ-ਸੰਭਾਲ ਕੀਤੀ। ਇਸ ਤਰ੍ਹਾਂ ਆਪ ਜੀ ਨੂੰ 10 ਸਾਲ ਦਾ ਹੋਰ ਜੀਵਨ ਦਾਨ ਪ੍ਰਾਪਤ ਹੋ ਗਿਆ। ਇਨ੍ਹਾਂ 10 ਸਾਲਾਂ ਵਿਚ ਭਾਰਤੀ ਜੀ ਨੇ ਅਪਣੀਆਂ ਕੁਝ ਲਿਖਤਾਂ ਨੂੰ ਪੁਸਤਕ-ਰੂਪ ਦਿਤਾ। ਜਿਸ ਵਿਚ 'ਮੈਂ ਅਜੇ ਵਾਪਸ ਨਹੀਂ ਆਇਆ', 'ਅਲਾਹ ਵਰਸਹੁ ਮੇਹੁ' ਅਤੇ 'ਦਸਮ ਗ੍ਰੰਥ ਵਿਚ ਕੁੰਡਲਨੀ ਤੱਤ' ਮੁਖ ਪੁਸਤਕਾਂ ਹਨ। ਅਮਰ ਭਾਰਤੀ ਇਹ ਕਹਿ ਕੇ ਕਿ 'ਹੁਣ ਮੈਂ ਮੁਕਤ ਹੋ ਗਿਆ ਹਾਂ', ਇਕ ਸਾਧਕ ਵਾਂਗ 14 ਅਪ੍ਰੈਲ 2024 ਨੂੰ ਇਛਾ ਮ੍ਰਿਤੂ ਨੂੰ ਪ੍ਰਾਪਤ ਹੋ ਗਏ।

## ਸ੍ਰੀ ਐਸ.ਐਸ. ਮਨਧੀਰ

19 ਅਕਤੂਬਰ 1929 ਨੂੰ ਮਾਤਾ ਭਾਗਵੰਤੀ-ਪਿਤਾ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਘਰ ਪਲੇਠੀ ਸੰਤਾਨ ਵਜੋਂ ਜਨਮ ਲੈਣ ਵਾਲੇ ਸਨ-ਬਾਲਕ ਸ਼ਰਮ ਸਿੰਘ, ਜਿਨ੍ਹਾਂ ਸਾਹਿਤ ਜਗਤ ਵਿਚ ਐਸ.ਐਸ. ਮਨਧੀਰ ਵਜੋਂ ਇਕ ਵਖਰੀ ਪਛਾਣ ਕਾਇਮ ਕੀਤੀ। ਭਾਵੇਂ ਭਾਰਤੀ ਜੀ ਤੋਂ ਆਪ ਉਮਰੋਂ ਤਿੰਨ ਕੁ ਸਾਲ ਛੋਟੇ ਸਨ ਪਰ ਪਰਵਾਰਕ, ਧਾਰਮਕ, ਸਾਹਿਤਕ ਅਤੇ ਰਾਜਨੀਤਕ ਖੇਤਰ ਵਿਚ ਵਿਚਰਣ ਸਾਂਝਾ ਹੀ ਕਰਦੇ ਰਹੇ। ਪਿਤਾ ਲਾਇਲਪੁਰੀ ਜੀ ਅਤੇ ਮਾਤਾ ਭਾਗਵੰਤੀ ਜੀ ਤੋਂ ਇਲਾਵਾ ਆਪ ਦੇ ਜੀਵਨ ਨੂੰ ਨਿਖਾਰਾਨ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਪਾਠੀ ਰਹੇ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਦਾ ਵੀ ਬੜਾ ਵੱਡਾ ਰੋਲ ਰਿਹਾ ਹੈ। ਇਸ ਤੋਂ ਇਲਾਵਾ ਨਾਮਧਾਰੀ ਪੰਥ ਦੇ ਵਿਦਵਾਨ, ਲੇਖਕ ਅਤੇ ਪ੍ਰਚਾਰਕ ਸੰਤ ਨਿਧਾਨ ਸਿੰਘ ਆਲਮ ਜੀ ਦਾ ਪ੍ਰਭਾਵ ਵੀ ਆਪ ਨੇ ਗ੍ਰਹਿਣ ਕੀਤਾ। ਆਪ ਨੇ ਸਕੂਲੀ ਪੜ੍ਹਾਈ ਗਿਆਨੀ ਪਾਸ ਕੀਤੀ ਅਤੇ ਪੰਜਾਬੀ, ਹਿੰਦੀ ਅਤੇ ਅੰਗ੍ਰੇਜ਼ੀ ਭਾਸ਼ਾ ਉਤੇ ਚੰਗੀ ਪਕੜ ਬਣਾਈ ਰਖੀ। ਆਪ ਨੇ ਉਚ ਕੋਟੀ ਦਾ ਸਾਹਿਤ ਪੜਣ 'ਚ ਵੀ ਬੜੀ ਰੁਚੀ ਰਖੀ। ਪੰਜਾਬੀ ਲੇਖਕਾਂ ਵਿਚ ਗੁਰਬਖਸ਼ ਸਿੰਘ 'ਪ੍ਰੀਤਲੜੀ' ਅਤੇ ਨਾਨਕ ਸਿੰਘ ਨਾਵਲਿਸਟ ਨੂੰ ਪੜ੍ਹਣ ਤੋਂ ਇਲਾਵਾ ਆਪ ਨੇ ਮੁੰਸ਼ੀ ਪ੍ਰੇਮਚੰਦ, ਪੰਤਡ ਰਾਹੁਲ ਸੰਕਰਾਤਾਈਨ, ਸ੍ਰੀ ਰਾਮਬਿਲਾਸ ਸ਼ਰਮਾ, ਸ੍ਰੀ ਰਾਗੇਸ਼ਵਰ, ਅਮਰੀਕਨ ਲੇਖਕ ਡੇਲਕਾਰਨੇਗੀ ਦੀ ਹਿੰਦੀ ਵਿਚ ਅਨੁਵਾਦਤ ਪੁਸਤਕ 'ਲੋਕ ਵਿਹਾਰ' ਅਤੇ ਵਿਕਟਰ ਹਿਊਗੋ ਆਦਿ ਉਚ ਕੋਟੀ ਦੇ ਲੇਖਕਾਂ ਦੀਆਂ ਪੁਸਤਕਾਂ ਨੂੰ ਆਪ ਬੜੀ ਬਰੀਕੀ ਨਾਲ ਪੜ੍ਹਦੇ ਅਤੇ ਵਿਚਾਰਦੇ ਰਹੇ। ਸ੍ਰੀ ਅਮਰ ਭਾਰਤੀ ਜੀ ਦੀਆਂ ਮੂਲ ਅਤੇ ਅਨੁਵਾਦਤ ਪੁਸਤਕਾਂ ਨੂੰ ਵੀ ਆਪ ਨੇ ਬੜੇ ਧਿਆਨ ਨਾਲ ਪੜ੍ਹਿਆ ਅਤੇ ਭਾਰਤੀ ਜੀ ਨਾਲ ਘੰਟਿਆਂ ਬਧੀ ਵਿਚਾਰਾਂ ਦਾ ਅਦਾਨ-ਪ੍ਰਦਾਨ ਕਰਦੇ ਰਹਿੰਦੇ ਸਨ। ਉਪਰੋਕਤ ਲੇਖਕਾਂ ਦੀਆਂ ਲਿਖਤਾਂ ਤੋਂ ਇਲਾਵਾ ਕਮਿਊਨਿਸਟ ਵਿਚਾਰਧਾਰਾ ਦੀਆਂ ਪੁਸਤਕਾਂ ਅਤੇ ਰੂਸੀ ਲੇਖਕਾਂ ਦਾ ਵੀ ਆਪ ਨੇ ਬਹੁਤ ਅਸਰ ਗ੍ਰਹਿਣ ਕੀਤਾ। ਵਿਸ਼ੇਸ਼ ਤੌਰ ਤੇ ਕਾਰਲਮਾਰਕਸ ਅਤੇ ਲੈਨਿਨ ਦੀ ਥਿਊਰੀ ਦੇ ਆਪ ਬਹੁਤ ਕਾਇਲ ਰਹੇ। ਗੁਰੂ ਨਾਨਕ ਦੇਵ, ਸਤਿਗੁਰੂ ਰਾਮ ਸਿੰਘ ਅਤੇ ਕਮਿਊਨਿਸਟਾਂ ਦੇ ਸਿਧਾਂਤ ਨੂੰ ਮਨਧੀਰ ਜੀ ਇਕੋ ਥਾਵੇਂ ਰਖਦੇ ਸਨ। ਉਨ੍ਹਾ ਦਾ ਕਹਿਣਾ ਸੀ ਕਿ ਇਨ੍ਹਾਂ ਰਹਿਬਰਾਂ ਅਤੇ ਕਮਿਊਨਿਸਟਾਂ ਦੀ ਸੋਚ ਸਰਬੱਤ ਦਾ ਭਲਾ ਚਾਹੁੰਣ ਵਾਲੀ ਹੈ। ਮਨਧੀਰ ਜੀ ਦੀਆਂ ਸੰਪਾਦਕੀ ਅਤੇ ਹੋਰ ਲਿਖਤਾਂ ਜਿਥੇ 'ਨਵਾਂ ਹਿੰਦੁਸਤਾਨ' ਵਿਚ ਬਹੁਤੀਆਂ ਛੱਪਦੀਆਂ ਉਥੇ 'ਸਤਿਜੁਗ', 'ਵਰਿਆਮ' ਅਤੇ ਵਰਤਮਾਨ ਹਿੰਦੁਸਤਾਨ' ਵਿਚ ਆਮ ਦੇਖਣ ਨੂੰ ਮਿਲਦੀਆਂ ਹਨ। ਆਪ ਨੂੰ ਜਿੱਥੇ ਸਮਾਜਕ, ਧਾਰਮਕ ਅਤੇ ਰਾਜਨੀਤਕ ਸਭਾ ਸੁਸਾਈਟੀਆਂ ਵਲੋਂ ਸਦਾ ਮਾਨ ਸਨਮਾਨ ਮਿਲਦਾ ਰਿਹਾ ਉਥੇ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਦਿੱਲੀ ਦੀ ਮੁੱਖ ਮੰਤਰੀ ਸ਼ੀਲਾ ਦਿਖਸ਼ਤ ਵਲੋਂ ਮਾਨ ਸਤਿਕਾਰ ਦੇ ਕੇ ਸਮੇ-ਸਮੇਂ ਨਿਵਾਜਿਆ ਅਤੇ ਸਨਮਾਣਤ ਕੀਤਾ ਗਿਆ।

ਮਨਧੀਰ ਜੀ ਸੰਸਕਾਰਾਂ ਤੋਂ ਨਾਮਧਾਰੀ ਅਤੇ ਵਿਚਾਰਾਂ ਤੋਂ ਨਾ ਕੇਵਲ ਕਮਿਊਨਿਸਟ ਰਹੇ ਬਲਕਿ ਨਾਮਧਾਰੀ ਮਿਸ਼ਨ ਅਤੇ ਕਮਿਊਨਿਜ਼ਮ ਦਾ ਪ੍ਰਚਾਰ ਬੜੀ ਤਸ਼ਦਤ ਨਾਲ ਕਰਦੇ ਰਹੇ। ਆਪ ਜਿਥੇ ਵੀ ਰਹੇ ਉਥੋਂ ਦੇ ਗੁਰਦੁਆਰਿਆਂ ਅਤੇ ਸਮਾਜਕ ਸਭਾ ਸੁਸਾਇਟੀਆਂ ਅਤੇ ਕਮਿਊਨਿਸਟ ਪਾਰਟੀ ਦੇ ਸਰਗਰਮ ਮੈਂਬਰ ਵਜੋਂ ਸੇਵਾਵਾਂ ਦੇਂਦੇ ਰਹੇ। ਆਪ ਦੀ ਅਕਾਊਂਟੈਂਸੀ ਉਤੇ ਤਗੜੀ ਪਕੜ ਰਹੀ ਹੈ ਅਤੇ ਅਕਾਊਂਟ ਦਾ ਕੰਮ ਵੀ ਕਰਦੇ ਰਹੇ ਹਨ। ਕਿੱਤੇ ਪੱਖੋਂ ਆਪ ਪਹਿਲੇ ਸਮੇਂ ਵਿਚ ਕਾਨਪੁਰ ਵਿਚ ਸਰਕਾਰੀ ਨੌਕਰੀ 'ਤੇ ਵੀ ਰਹੇ। ਉਪਰੰਤ ਛੱਤਰਪੁਰ (ਐਮ.ਪੀ.) ਵਿਚ ਆਪਣੇ ਮਾਮੇ ਸ੍ਰ. ਸੇਵਾ ਸਿੰਘ ਦੀ ਟਰਾਂਸਪੋਰਟ ਕੰਪਨੀ ਵਿਚ ਮੈਨੇਜਰ ਵੀ ਰਹੇ। ਪਿਛਲੇ 40 ਕੁ ਸਾਲਾਂ ਤੋਂ ਪਛਮੀ ਦਿੱਲੀ ਦੀ ਜਨਤਾ ਕਾਲੋਨੀ ਵਿਚ ਪੱਕੀ ਰਿਹਾਇਸ਼ ਰਖੀ ਹੋਈ ਸੀ। ਜਨਤਾ ਕਾਲੋਨੀ ਵਿਚ ਲੋਕਲ ਗੁਰਦੁਆਰਾ ਸਾਹਿਬ ਵਿਚ ਸਰਗਰਮ ਸੇਵਾਵਾਂ ਦੇ ਕੇ ਸੰਗਤ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਰਹੇ। ਜਨਤਾ ਕਲੋਨੀ ਵਿਖੇ ਆਪ ਨੇ ਨਾ ਕੇਵਲ ਸਾਮਜਕ ਸੁਸਾਈਟੀ ਕਾਇਮ ਕੀਤੀ ਬਲਕਿ ਜਨਤਾ ਦੀ ਜ਼ਰੂਰਤ ਦੇਖਦਿਆਂ ਇਕ ਕੋਆਪਰੇਟਿਵ ਬੈਂਕ ਦੀ ਸਥਾਪਨਾ ਵੀ ਕੀਤੀ, ਜਿਸ ਨਾਲ ਜਰੂਰਤ ਮੰਦ ਦੀ ਆਰਥਕ ਮਦਦ ਹੁੰਦੀ। ਆਪ 'ਨਵਾਂ ਹਿੰਦੁਸਤਾਨ' ਅਖਬਾਰ ਨੂੰ ਸੰਪਾਦਤ ਅਤੇ ਪ੍ਰਕਾਸ਼ਤ ਕਰਨ ਦੀਆਂ ਜਿੰਮੇਵਾਰੀਆਂ ਵੀ ਸੰਭਾਲਦੇ ਰਹੇ।

ਮਨਧੀਰ ਜੀ ਪੰਜਾਬੀ, ਹਿੰਦੀ ਅਤੇ ਅੰਗ੍ਰੇਜ਼ੀ ਦੇ ਇਕ ਬਹੁਤ ਵਧੀਆ ਲੇਖਕ ਸਨ। ਉਹਨਾਂ ਦੀਆਂ ਲਿਖਤਾਂ ਚੋਂ ਗੰਭੀਰਤਾ, ਵਿਸ਼ਾਲਤਾ ਅਤੇ ਨਿਰਮਾਣਤਾ ਝਲਕਦੀ ਹੈ। ਆਪ ਜੀ ਦੇ ਸੰਪਾਦਕੀ ਲੇਖਾਂ ਵਿਚੋਂ ਵੰਨਗੀ ਮਾਤਰ ਕੁਝ ਸਤਰਾਂ ਪੇਸ਼ ਕਰਨਾ ਚਾਹਵਾਂਗਾ:

''ਗਰੀਬੀ, ਬੇਕਾਰੀ, ਭੁੱਖਮਰੀ, ਚੋਰ, ਡਾਕੂ, ਬਦਮਾਸ਼ ਤੇ ਸਭ ਤਰ੍ਹਾਂ ਦੇ ਅਪਰਾਧ ਪੂੰਜੀਵਾਦੀ ਢਾਂਚੇ ਦੀ ਪੈਦਾਵਾਰ ਹਨ। ਕੋਰਟਾਂ, ਕਚਹਿਰੀਆਂ ਤੇ ਜੇਲ੍ਹਾਂ ਆਦਿ ਇਹਨਾਂ ਨਾਲ ਭਰੀਆਂ ਪਈਆਂ ਹਨ। ਪੁਲਿਸ ਤੇ ਹੋਰ ਅਮਲਾ ਫੈਲਾ ਇਹਨਾਂ ਨੂੰ ਕਾਬੂ ਕਰਨ ਵਿੱਚ ਲੱਗਿਆ ਹੋਇਆ ਹੈ। ਅਰਬਾਂ ਖਰਬਾਂ ਰੁਪਏ ਉਨ੍ਹਾਂ ਉਪਰ ਖਰਚ ਹੋ ਜਾਂਦੇ ਹਨ। ਸਮਾਜਵਾਦੀ ਫਲਸਫਾ ਹੀ ਸਭ ਤਰ੍ਹਾਂ ਦੇ ਮਸਲਿਆਂ ਦਾ ਹੱਲ ਹੈ। ਅੱਜ ਦੇ ਯੁੱਗ ਵਿਚ ਹਰੇਕ ਬਾਲਗ ਨੂੰ ਵੋਟ ਦੇਣ ਦਾ ਅਧਿਕਾਰ ਹੈ। ਵੋਟ ਦੀ ਵਰਤੋਂ ਕਾਨੂੰਨਨ ਜਰੂਰੀ ਹੋਣੀ ਚਾਹੀਦੀ ਹੈ। ਮਤ ਅਧਿਕਾਰ ਨਾਲ ਮਨਚਾਹਾ ਢਾਂਚਾ ਉਸਾਰਿਆ ਜਾ ਸਕਦਾ ਹੈ ਕਿਤੇ ਵੀ ਜੋਰ ਜਬਰਦਸਤੀ ਦੀ ਲੋੜ ਨਹੀਂ ਪੈਂਦੀ। ਨਕਸਲਵਾਦੀਆਂ ਨੂੰ ਜੋਰ ਜਬਰਦਸਤੀ ਵਾਲਾ ਤਰੀਕਾ ਛੱਡਣਾ ਪਵੇਗਾ। ਗੱਲਬਾਤ ਦਾ ਰਾਹ ਚੁਨਣਾ ਪਵੇਗਾ। ਸ਼ਰਤਾਂ ਰੱਖਣ ਤੋਂ ਪਹਿਲਾਂ ਇੱਕ ਟੇਬਲ 'ਤੇ ਬੈਠਣਾ ਹੋਵੇਗਾ। ਆਪਣੀ ਜਾਨ ਗੁਆਉਣੀ ਤੇ ਨਿਰਦੋਸ਼ ਲੋਕਾਂ ਨੂੰ ਮਾਰ ਕੇ ਇਨਕਲਾਬ ਨਹੀਂ ਆ ਸਕਦਾ।

ਮਾਰਕਸ ਐਂਜਲਸ ਨੇ ਜਦੋਂ ਇਹ ਫਲਸਫਾ ਦਿੱਤਾ ਸੀ ਓਦੋ ਹਾਲਾਤ ਕੁੱਝ ਹੋਰ ਸਨ। ਅੱਜ ਹਾਲਾਤ ਬਹੁਤ ਬਦਲ ਗਏ ਹਨ। ਉਦੋਂ ਯੂਰਪ ਵਿੱਚ ਬਹੁਤ ਤਬਦੀਲੀਆਂ ਆ ਗਈਆਂ ਸਨ। ਤਬਦੀਲੀਆਂ ਨੂੰ ਮੁੱਖ ਰੱਖਕੇ ਫਲਸਫੇ ਨੂੰ ਘੜਿਆ ਗਿਆ ਸੀ। ਸਮੁੱਚੇ ਯੂਰਪ ਵਿੱਚ ਇੰਡਸਟ੍ਰੀਅਲ ਇਨਕਲਾਬ ਆ ਗਿਆ ਸੀ। ਬਾਦਸ਼ਾਹਾਂ ਅਤੇ ਰਾਜੇ ਮਹਾਰਾਜਿਆਂ ਤੋਂ ਅਧਿਕਾਰ ਖੋਹ ਲਏ ਗਏ ਸਨ। ਵਪਾਰੀ ਵਰਗ ਨੇ ਰਾਜਨੀਤਕ ਤੇ ਆਰਥਕ ਤਾਕਤ ਆਪਣੇ ਹੱਥ ਲੈ ਲਈ ਸੀ। ਇੰਡਸਟ੍ਰੀਅਲ ਇਨਕਲਾਬ ਨੇ ਬਹੁਤ ਸਾਰੇ ਕਾਰਖਾਨਿਆਂ ਦਾ ਵਿਸਤਾਰ ਕਰ ਦਿੱਤਾ ਸੀ। ਮੁੱਖ ਦੋ ਹੀ ਵਰਗ ਸਨ – ਇੱਕ ਮਜਦੂਰ ਤੇ ਦੂਸਰਾ ਕਿਸਾਨ। ਵਪਾਰੀ ਵਰਗ ਇਹਨਾਂ ਦੋਹਾਂ ਪਾਸੋਂ ਕੰਮ ਲੈ ਕੇ ਬਹੁਤ ਧੰਨਵਾਨ ਹੋ ਗਿਆ ਸੀ। ਬਹੁਤ ਸਾਰੇ ਪਛੜੇ ਹੋਏ ਦੇਸ਼ਾਂ ਨੂੰ ਵਪਾਰੀ ਵਰਗ ਨੇ ਆਪਣਾ ਗੁਲਾਮ ਬਣਾ ਲਿਆ ਸੀ। ਯੂਰਪ ਦੇ ਮੁੱਖ ਦੇਸ਼ ਸਨ – ਅਮਰੀਕਾ, ਇੰਗਲੈਂਡ, ਫਰਾਂਸ, ਜਾਪਾਨ, ਜਰਮਨ ਤੇ ਇਟਲੀ ਆਦਿ। ਇੰਡਸਟ੍ਰੀਅਲ ਪੈਦਾਵਾਰ ਨੂੰ ਖਪਾਉਣ ਵਾਸਤੇ ਮਾਰਕੀਟਾਂ ਦੀ ਲੋੜ ਸੀ। ਮਾਰਕੀਟਾਂ ਨੂੰ ਹਾਸਲ ਕਰਨ ਵਾਸਤੇ ਯੂਰਪੀ ਦੇਸ਼ ਆਪਸ ਵਿੱਚ ਲੜਦੇ ਮਰਦੇ ਸਨ। ਮਾਰਕਸਵਾਦੀ ਫਲਸਫਾ ਇਹਨਾਂ ਲੜਾਈਆਂ ਵਿਚੋਂ ਪੈਦਾ

**ਪੁਸਤਕ ਸਮੀਖਿਆ**

– ਪਿਆਰਾ ਸਿੰਘ ਐਮ.ਏ.

# ਅਮਰ ਭਾਰਤੀ ਕ੍ਰਿਤ 'ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ'

ਗੁਰਬਾਣੀ ਵਿਆਖਿਆ ਵਿਚ ਇਹ ਪਹਿਲਾ ਸਫਲ ਉਦਮ ਹੈ ਜਿਸ ਰਾਹੀਂ ਦਸਮ ਗ੍ਰੰਥ ਦੀ ਬਾਣੀ ਤੇ ਤੱਤ ਰੂਪ ਦੀ ਵਿਆਖਿਆ ਕੀਤੀ ਗਈ ਹੈ। ਸਰਗੁਣ ਰੂਪ ਦੀ ਵਿਆਖਿਆ ਅਨੇਕ ਪ੍ਰਕਾਰ ਨਾਲ ਕੀਤੀ ਜਾ ਸਕਦੀ ਹੈ। ਪਰ ਨਿਰਗੁਣ ਸਰੂਪ ਦੀ ਵਿਆਖਿਆ ਲਈ ਸੂਖਮ ਅਤੇ ਕਾਰਨ ਰੂਪ ਨੂੰ ਆਧਾਰ ਬਣਾ ਕੇ ਗੱਲ ਤੋਰੀ ਜਾਂਦੀ ਹੈ। ਭਾਰਤੀ ਜੀ ਦੇ ਵਿਚਾਰ ਅਨੁਸਾਰ ਇਹ ਗ੍ਰੰਥ ਅਦੁਤੀ ਹੈ ਅਤੇ ਅਨਾਦਿ ਕਾਲ ਤੋਂ ਲੈਕੇ ਸ੍ਰਿਸ਼ਟੀ ਦੇ ਅੰਤ ਤੱਕ ਦੀ ਵਿਵਸਥਾ ਉਪਰ ਰੌਚਕ ਢੰਗ ਨਾਲ ਕਵਿਤਾ ਦੇ ਮਾਧਿਅਮ ਰਾਹੀਂ ਦ੍ਰਿਸ਼ਟੀਪਾਤ ਕੀਤਾ ਗਿਆ ਹੈ। ਜੇਕਰ ਇਹ ਗ੍ਰੰਥ ਵਿਲੱਖਣ ਹੈ ਤਾਂ ਅਮਰ ਭਾਰਤੀ ਦੀ ਵਿਆਖਿਆ ਵੀ ਵਿਲੱਖਨ ਭਾਂਤ ਦੀ ਹੈ। ਇਸ ਸੰਗ੍ਰਹਿ ਵਿਚ ਸਿਰਲੇਖ ਵਾਲੇ ਲੇਖ ਸਹਿਤ ਅੱਠ ਲੇਖ ਹਨ। ਪਹਿਲੇ ਚਾਰ ਲੇਖ ਅਧਿਆਤਮਕ ਰੂਪ ਵਿਚ ਰਾਜ ਯੋਗ ਦੇ ਆਧਾਰ ਤੇ ਵਿਚਾਰੇ ਗਏ ਹਨ। ਦੋ ਲੇਖ 'ਦੁਰਗਾ' ਅਤੇ 'ਕਾਲੀ' ਦੀ ਵਿਆਖਿਆ ਪ੍ਰਤੀਕ ਰੂਪ ਵਿਚ ਹੈ। ਆਖਰੀ ਦੋ ਲੇਖ-ਮਾਹਾ ਮਾਹ ਮੁਮਾਰਖੀ ਚੜ੍ਹਿਆ ਸਦਾ ਬਸੰਤੁ ਅਤੇ 'ਦਸ ਕਦਮ' ਕਾਲਚੱਕਰ ਦੇ ਪ੍ਰਮੁਖ ਅੰਸ਼ ਬਸੰਤ ਰੁਤ ਅਤੇ ਜੀਵਨ ਵਿਚ ਆਏ ਉਹਨਾਂ ਅਵਸਰਾਂ ਬਾਰੇ ਹਨ ਜਿਹਨਾਂ ਦਾ ਅੰਤਹਕਰਣ ਤੇ ਅਜਿਹਾ ਪ੍ਰਭਾਵ ਹੈ ਕਿ ਮੁੜ ਉਹਨਾਂ ਨਾਲ ਦਸ ਕਦਮ ਸਾਂਝੇ ਕਰਨ ਦੀ ਪ੍ਰਤੀਬੱਧਤਾ ਅਤੇ ਲਾਲਸਾ ਹੈ।

ਇਸ ਪੁਸਤਕ ਦੀ ਵਿਆਖਿਆ ਦਾ ਅਨੰਦ ਮਾਨਣ ਲਈ ਪੰਜ ਤੱਤ 'ਪ੍ਰਿਥਵੀ, ਜਲ, ਅਗਨੀ, ਵਾਯੂ, ਆਕਾਸ਼', ਤਨਮਾਤਰਾ ਜਾਂ ਇਹਨਾਂ ਦਾ ਸੂਖਮ ਰੂਪ, 'ਗੰਧ, ਰਸ, ਰੂਪ, ਸਪਰਸ਼, ਸ਼ਬਦ'। ਇਹ ਪੰਜ ਰੂਪ ਪੰਜ ਵਿਸ਼ੇ ਵੀ ਹਨ ਅਤੇ ਇਹਨਾਂ ਦੇ ਵਿਕਾਰ 'ਲੋਭ, ਕਾਮ, ਕ੍ਰੋਧ, ਮੋਹ ਅਹੰਕਾਰ', ਵਿਕਾਰਾਂ ਦਾ ਗੁਣਾਤਮਕ ਰੂਪ 'ਸ਼ੌਚ, ਧਰਮ, ਦਇਆ, ਸੰਤੋਖ, ਸਤਿ'। ਸਰੀਰ ਦੀ ਬਣਤਰ ਵਿਚ ਤਿੰਨ ਗੁਣ- 'ਰਜ, ਤਮ, ਸਤ'। ਅੱਗੋਂ ਪੰਜ ਗਿਆਨ ਇੰਦਰੇ 'ਨਾਸਕਾ, ਜੀਭਾ, ਨੈਣ, ਚਮੜੀ, ਕੰਨ', ਅਤੇ ਪੰਜ ਕਰਮ ਇੰਦਰੇ 'ਗੁਦਾ, ਲਿੰਗ, ਜੰਘਾਂ, ਹੱਥ, ਜੁਬਾਨ'। ਪੰਜ ਪ੍ਰਾਣ ਅਤੇ ਪੰਜ ਹੀ ਉਪ ਪ੍ਰਾਣ ਹਨ। ਪਰ ਮੁਖ ਰੂਪ ਵਿਚ ਹਨ ਸਾਮਾਨ ਅਤੇ ਅਪਾਨ। ਸੱਜੀ ਨਾਸਕਾ ਪਿੰਗਲਾ ਜਾਂ ਸੂਰਜ ਅਤੇ ਖੱਬੀ ਨਾਸਕਾ ਇੜਾ ਜਾਂ ਚੰਦਰਮਾ। ਵਿਚਕਾਰ ਸੁਖਮਨਾ ਹੈ। ਬਾਣੀ ਦੀ ਵਿਆਖਿਆ ਹੋਣ ਕਰਕੇ ਚਾਰ ਬਾਣੀਆਂ 'ਪਰਾ, ਪਸ਼ਯੰਤੀ, ਮਧਿਮਾ ਅਤੇ ਬੈਖਰੀ' ਅਤੇ 50 ਵਰਣਾਂ '16 ਸ੍ਵਰ ਅਤੇ 34 ਵਿਅੰਜਨਾਂ' ਦਾ ਜ਼ਿਕਰ ਅਤੇ ਪਹਿਲੇ ਅਖਰ 'ਅ' ਅਤੇ ਅੰਤਲੇ ਅਖਰ 'ਹ' ਦੇ ਭਾਵ ਸਮਝਾਏ ਹਨ।

ਭਾਰਤੀ ਜੀ ਦਾ ਕਥਨ ਹੈ ਕਿ 'ਜਾਪ ਸਾਹਿਬ' ਅਕਾਲ ਪੁਰਖ ਦਾ ਨਿਰੂਪਣ ਕਰਦਾ ਹੈ, ਅਤੇ 404 ਚਰਿਤਰ ਸਰਗੁਣ ਰੂਪ ਮਨੋਬਿਰਤੀਆਂ ਦਰਸਾਉਂਦੇ ਹਨ ਅਤੇ 405 ਵਾਂ ਜਾਂ ਆਖਰੀ 'ਬਚਿਤਰ ਨਾਟਕ' ਵਿਚ ਸਮਸਤ ਘਟਨਾ ਕ੍ਰਮ ਨੂੰ ਇਕ ਦ੍ਰਸ਼ਟਾ ਵਜੋਂ ਬਿਆਨ ਕੀਤਾ ਗਿਆ ਹੈ।

ਦੁਰਗਾ ਅਤੇ ਕਾਲ ਦੇ ਪ੍ਰਤੀਕ ਸਰਲ ਅਤੇ ਸਹਜ ਰੰਗ ਵਿਚ ਸਮਝ ਪੈਂਦੇ ਹਨ। ਬਸੰਤ ਰੁਤ ਦਾ ਨਵੇਕਲਾ ਰੂਪ ਪੜ੍ਹਨ ਵਾਲਾ ਹੈ। ਦਸ ਦਸ ਕਦਮ ਸਮਰਪਿਤ ਹਨ -ਸ਼ੁੰਨਯ, ਸਤਿਗੁਰੂ ਜਗਜੀਤ ਸਿੰਘ, ਸੇਵਕ ਨਰੇਸ਼ ਕੁਮਾਰ, ਡਾ. ਮਨਜੀਤ ਸਿੰਘ, ਗੀਤਾ ਬਾਲੀ, ਪਿਛਾਂਹ ਰਹਿ ਗਈ ਦੁਨੀਆਂ, ਪ੍ਰਭਾਕਰ ਮਾਚਵੇ, ਅੰਮ੍ਰਿਤਾ, ਚਿੰਤਨ, ਰਜਨੀਸ਼, ਸਾਰੀ ਲੋਕਾਈ ਦੇ ਨਾਮ ਬਾਣੀ ਦੀ ਅਤੇ ਜੀਵਨ ਦੀ ਨਵੇਕਲੇ ਰੂਪ ਦੀ ਵਿਆਖਿਆ ਲਈ। ਅਮਰ ਭਾਰਤੀ ਹਾਰਿਦਿਕ ਵਧਾਈ ਦੇ ਪਾਤਰ ਹਨ।

**– ਪੰਜਾਬੀ ਡਾਈਜੈਸਟ, ਅਕਤੂਬਰ 1998**

ਹੋਇਆ। ਉਸ ਦੇ ਸਾਹਮਣੇ ਦੋ ਹੀ ਮੁੱਖ ਤਾਕਤਾਂ ਸਨ। ਇੱਕ ਮਜਦੂਰ ਤੇ ਦੂਸਰਾ ਕਿਸਾਨ। ਇਹ ਦੋ ਤਾਕਤਾਂ ਹੀ ਪੂੰਜੀ ਪੈਦਾ ਕਰਦੀਆਂ ਸਨ। ਇਹਨਾਂ ਤਾਕਤਾਂ ਨੂੰ ਜਥੇਬੰਦ ਹੋਣ ਲਈ ਕਿਹਾ ਗਿਆ। ਜਥੇਬੰਦ ਹੋ ਕੇ ਹਥਿਆਰਾਂ ਦੀ ਤਾਕਤ ਨਾਲ ਪੂੰਜੀਵਾਦੀ ਨਿਜ਼ਾਮ ਨੂੰ ਖਤਮ ਕਰਕੇ ਸਮਾਜਵਾਦੀ ਨਿਜ਼ਾਮ ਨੂੰ ਕਾਇਮ ਕੀਤਾ। ਸੋਵੀਅਤ ਯੂਨੀਅਨ ਤੇ ਚਾਈਨਾ ਵਿੱਚ ਇਸੇ ਤਰ੍ਹਾਂ ਇਨਕਲਾਬ ਆਏ।...

ਮਾਰਕਸਵਾਦੀ ਫਲਸਫੇ ਦੀ ਸਭ ਤੋਂ ਪਹਿਲੀ ਕਾਨੂੰਨੀ ਧਾਰਾ ਹੈ ਕਿ ਵਿਸ਼ੇਸ਼ ਵਿਅਕਤੀ ਦਾ ਕੁੱਝ ਨਹੀਂ ਸਭ ਕੁੱਝ ਸਟੇਟ ਦਾ ਹੈ। ਸਟੇਟ ਅੰਦਰ ਵਸਣ ਵਾਲੇ ਲੋਕਾਂ ਦਾ ਹੈ। ਯੋਗਤਾ ਦੇ ਮੁਤਾਬਕ ਕੰਮ ਲਿਆ ਜਾਵੇ ਤੇ ਹਰੇਕ ਵਿਅਕਤੀ ਨੂੰ ਗੁੱਲੀ, ਜੁੱਲੀ ਤੇ ਕੁੱਲੀ ਦਿੱਤੀ ਜਾਵੇ। ਜਿੰਨੀ ਕੋਈ ਵਿਦਿਆ ਲੈ ਸਕੇ, ਦਿੱਤੀ ਜਾਵੇ, ਬਿਮਾਰੀ ਸਮੇਂ ਉਸਦਾ ਪੂਰਾ ਇਲਾਜ ਕੀਤਾ ਜਾਵੇ। ਪ੍ਰਸਾਸਨ ਦਾ ਮੁੱਖ ਕੰਮ ਇਸ ਸਾਰੇ ਪ੍ਰਬੰਧ ਨੂੰ ਕਰਨਾ ਹੈ।

ਇਹ ਸਹੀ ਹੈ ਕਿ ਮਾਰਕਸਵਾਦ ਨੇ ਕਿਸੇ ਵੱਖਰੀ ਸ਼ਕਤੀ ਨੂੰ ਮੰਨਣ ਤੋਂ ਇਨਕਾਰ ਕੀਤਾ ਹੈ। ਪਰ ਮਾਰਕਸਵਾਦੀ ਫਲਸਫਾ ਰਿਸ਼ੀਆਂ ਮੁਨੀਆਂ ਪੀਰ ਪੈਗ□ਬਰਾਂ ਤੇ ਸਤਿਗੁਰੂਆਂ ਵਾਲਾ ਹੈ। ਸਭ ਧਰਮਾਂ ਦੇ ਰਹਿਬਰਾਂ ਨੇ ਇਹੋ ਸ□ਦੇਸ□ ਦਿੱਤਾ ਹੈ ਕਿ ਵਿਸ□ਸ□ ਵਿਅਕਤੀ ਦਾ ਕੁੱਝ ਨਹੀਂ ਸਭ ਕੁੱਝ ਰਚਨਹਾਰ ਸ□ਕਤੀ ਦਾ ਹੈ। ਜਦੋਂ ਕਾਨੂੰਨੀ ਰੂਪ ਉਸ ਫਲਸਫੇ ਨੂੰ ਦਿੱਤਾ ਜਾਵੇਗਾ ਓਦੋਂ ਹੀ ਸਾਰੇ ਝਗੜੇ ਖਤਮ ਹੋਣਗੇ।''

**– ਅਮਰ ਭਾਰਤੀ**

# ਪ੍ਰੋ. ਪ੍ਰੀਤਮ ਸਿੰਘ ਦੀ ਪੁਸਤਕ 'ਅਹੀਆਪੁਰ ਵਾਲੀ ਪੋਥੀ' ਕਿਰਿਆ-ਪ੍ਰਤੀਕਿਰਿਆ

ਲੰਮੇ ਸਮੇਂ ਤੋਂ ਗੁਰੂ ਗ੍ਰੰਥ ਸਾਹਿਬ ਦੀ ਪ੍ਰਚੱਲਤ ਬੀੜ ਬਾਰੇ ਇਹ ਧਾਰਨਾ ਬਣੀ ਚੱਲੀ ਆ ਰਹੀ ਸੀ ਕਿ ਇਸ ਬੀੜ ਦੇ ਮੁੱਢਲੇ ਆਧਾਰ ਗ੍ਰੰਥ, ਜਿਸ ਨੂੰ 'ਆਦਿ ਬੀੜ' ਆਖਿਆ ਜਾਂਦਾ ਹੈ- ਉਸ ਆਦਿ ਬੀੜ ਦੀ ਵੀ ਮੂਲ ਆਧਾਰ 'ਅਹੀਆਪੁਰ ਵਾਲੀ ਪੋਥੀ' ਹੈ। ਇਸ ਪੋਥੀ ਨੂੰ ਬਾਬਾ ਮੋਹਨ- ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਸਾਹਿਬਜ਼ਾਦੇ ਹਨ- ਕੋਲੋਂ ਪ੍ਰਾਪਤ ਕੀਤਾ ਗਿਆ। ਇਸ ਪੋਥੀ ਨੂੰ ਪ੍ਰਾਪਤ ਕਰਨ ਲਈ ਪਹਿਲਾਂ ਬਾਬਾ ਬੁੱਢਾ ਜੀ ਗਏ ਪਰ ਅੱਗੋਂ ਹੁੰਗਾਰਾ ਨਾ ਮਿਲਿਆ। ਫਿਰ ਭਾਈ ਗੁਰਦਾਸ ਜੀ ਗਏ, ਉਹ ਵੀ ਨਾਮੁਰਾਦ ਪਰਤ ਆਏ ਅਤੇ ਫਿਰ ਗੁਰੂ ਅਰਜਨ ਦੇਵ ਜੀ ਖ਼ੁਦ ਗਏ। ਆਪ ਨੇ ਬਾਬਾ ਮੋਹਨ ਜੀ ਦੇ ਚੁਬਾਰੇ ਹੇਠ ਗਲੀ ਵਿਚ ਬੈਠ ਕੇ ਇਹ ਸ਼ਬਦ ਉਚਾਰਿਆ- "ਮੋਹਨ ਤੇਰੇ ਉਚੇ ਮੰਦਰ ਮਹਿਲ ਅਪਾਰਾ।" ਆਪਣੀ ਉਸਤਤ ਸੁਣ ਕੇ ਬਾਬਾ ਮੋਹਨ ਜੀ ਦੀ ਸਮਾਧੀ ਖੁੱਲ੍ਹੀ, ਪ੍ਰਸੰਨ ਹੋਏ ਤੇ 'ਪੋਥੀ' ਗੁਰੂ ਅਰਜਨ ਦੇਵ ਜੀ ਨੂੰ ਦੇ ਦਿੱਤੀ। ਏਸੇ 'ਪੋਥੀ' ਤੋਂ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੇ ਹੱਥੋਂ 'ਆਦਿ ਬੀੜ' ਦੀ ਰਚਨਾ ਕਰਵਾਈ। ਜਦੋਂ ਆਦਿ ਬੀੜ ਦੀ ਰਚਨਾ ਹੋ ਰਹੀ ਸੀ ਓਦੋਂ ਭਗਤ-ਜਨ ਆਪਣੀ ਆਪਣੀ ਬਾਣੀ ਲਿਖਵਾਣ ਲਈ ਗੁਪਤ ਰੂਪ ਵਿਚ ਸਤਿਗੁਰਾਂ ਕੋਲ ਆਏ, ਵੇਦ ਵੀ ਆਏ। ਕੱਚੀ-ਪੱਕੀ ਬਾਣੀ ਦੀ ਜਾਂਚ-ਪਰਖ ਸਤਿਗੁਰਾਂ ਨੇ ਆਪ ਕੀਤੀ। ਜਦੋਂ ਬੀੜ ਤਿਆਰ ਹੋ ਗਈ ਤਾਂ ਸਤਿਗੁਰਾਂ ਦੇ ਇਕ ਸੇਵਕ ਸਿੱਖ ਬਾਈ ਬੰਨੋ ਨੇ ਪਾਠ ਕਰਨ ਲਈ ਬੀੜ ਮੰਗੀ। ਸਤਿਗੁਰਾਂ ਬੀੜ ਦੇ ਦਿੱਤੀ ਤੇ ਭਾਈ ਬੰਨੋ ਇਸ ਨੂੰ ਘਰ ਲੈ ਗਿਆ। ਬਿਨਾਂ ਆਗਿਆ ਤੋਂ ਉਸਨੇ ਬੀੜ ਦਾ ਉਤਾਰਾ ਵੀ ਕਰ ਲਿਆ ਤੇ ਬਾਣੀ ਨੂੰ ਅਪ੍ਰਯਾਪਤ ਸਮਝਦਿਆਂ ਹੋਇਆਂ ਬਾਣੀ ਵਿਚ ਕੁਝ ਮਿਲਾਵਟ ਵੀ ਕੀਤੀ। ਸਤਿਗੁਰਾਂ ਨੇ ਇਸ ਕਰਮ ਨੂੰ ਨਾ-ਪਸੰਦ ਕਰਦਿਆਂ ਉਸ ਬੀੜ ਨੂੰ 'ਖਾਰੀ ਬੀੜ' ਦਾ ਨਾਂ ਦਿੱਤਾ। ਉਸ ਤੋਂ ਬਾਅਦ ਵਾਲੀ ਖੋਜ-ਬੀਨ ਤੋਂ ਇਸ ਗੱਲ ਦਾ ਨਿਰਣਯ ਅੱਜ ਤਕ ਨਹੀਂ ਹੋ ਸਕਿਆ ਕਿ ਮੌਜੂਦਾ ਸਮੇਂ ਵਿਚ ਉਪਲਬਧ ਬੀੜ ਦਾ ਆਧਾਰ ਭਾਈ ਗੁਰਦਾਸ ਵਾਲੀ ਬੀੜ ਹੀ ਬਣੀ, ਭਾਈ ਬੰਨੋ ਵਾਲੀ ਬੀੜ ਬਣੀ ਜਾਂ ਕੋਈ ਹੋਰ ਹਸਤਾਖੇਪੀ ਉਤਾਰੇ ਵਾਲੀ ਬੀੜ ਬਣੀ।

ਉਪਰੋਕਤ ਧਾਰਨਾ ਨਾਲ ਜੁੜੀ, 'ਅਹੀਆਪੁਰ ਵਾਲੀ ਪੋਥੀ' ਤੋਂ ਵਿਗਸਿਤ ਹੋ ਕੇ ਜਿਹੜੀ 'ਆਦਿ ਬੀੜ' ਜ਼ਹੂਰ ਵਿਚ ਆਈ- ਉਸ ਨੂੰ 'ਭਾਈ ਗੁਰਦਾਸ ਵਾਲੀ ਬੀੜ' ਜਾਂ 'ਕਰਤਾਰਪੁਰ ਵਾਲੀ ਬੀੜ' ਵੀ ਆਖਿਆ ਜਾਂਦਾ ਹੈ। ਆਮ ਧਾਰਨਾ ਅਨੁਸਾਰ ਇਹ ਬੀੜ ਮੱਖਣ ਸ਼ਾਹ ਲੁਬਾਣੇ ਦੇ ਹੱਥੀਂ ਕਰਤਾਰਪੁਰੋਂ ਲੁੱਟੀ ਜਾ ਕੇ ਚੋਰੀ ਚੋਰੀ ਬਾਬੇ ਬਕਾਲੇ ਵੀ ਪੁੱਜੀ ਤੇ ਸਤਿਗੁਰ ਤੇਗ਼ ਬਹਾਦਰ ਜੀ ਦੀ ਉਦਾਰਤਾ ਸਦਕਾ ਇਕ ਵਾਰ ਫਿਰ ਕਰਤਾਰਪੁਰ ਪਹੁੰਚ ਗਈ। ਭਾਵੇਂ ਇਸ ਧਾਰਨਾ ਦੇ ਵਿਚਕਾਰ ਇਕ ਵੱਡੀ ਨਦੀ ਪੈਂਦੀ ਹੈ ਤੇ ਕਈ ਖੋਜੀਆਂ ਦੀ ਖੋਜ ਅਨੁਸਾਰ ਉਹ ਬੀੜ ਨਦੀ ਦੀ ਭੇਟ ਹੀ ਹੋ ਗਈ ਸੀ। ਤਰਕ ਵਿਤਰਕ ਕਰਨ ਵਾਲਿਆਂ ਵਿਚਕਾਰ ਇਸ ਪ੍ਰਸੰਗ ਬਾਰੇ ਵੱਖ-ਵੱਖ ਦਾਅਵੇ ਤੇ ਪ੍ਰਤੀ-ਦਾਅਵੇ ਹਨ।

ਬੀੜ ਨਾਲ ਸਬੰਧਤ ਏਨੀ ਕੁ ਪਿੱਠ-ਭੂਮੀ ਤੋਂ ਜਾਣੂ ਕਰਵਾਉਣ ਦਾ ਮਨੋਰਥ ਇਹ ਦੱਸਣਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਆਈ ਬਾਣੀ ਜਦੋਂ ਤੋਂ ਪ੍ਰਗਟ ਹੋਈ ਤੇ ਜਿਉਂ ਜਿਉਂ ਇਹ ਲਿਖਤੀ ਸੰਗ੍ਰਹਿ ਦਾ ਰੂਪ ਧਾਰਦੀ, ਸੈਂਚੀਆਂ ਪੋਥੀਆਂ ਦਾ ਆਕਾਰ ਧਾਰਨ ਕਰਨ ਲੱਗੀ ਓਦੋਂ ਤੋਂ ਹੀ ਇਹ ਸੈਂਚੀਆਂ ਪੋਥੀਆਂ ਵਾਦ-ਵਿਵਾਦ ਵਿਚ ਫਸਣੀਆਂ ਸ਼ੁਰੂ ਹੋ ਗਈਆਂ ਤੇ ਇਨ੍ਹਾਂ ਦੀ ਸੁੱਧਤਾ ਬਾਰੇ ਸਵਾਲ ਖੜੇ ਹੁੰਦੇ ਚਲੇ ਗਏ।

## ਪੁਰਾਤਨ ਸਥਾਪਨਾ ਸਿਰਿਓਂ ਹੀ ਰੱਦ

ਉਪਰੋਕਤ ਵਾਦ-ਵਿਵਾਦ ਦਾ ਇਕ ਹੋਰ ਮੂਰਤ ਰੂਪ 321 ਸਫ਼ਿਆਂ ਦਾ ਵੱਡ-ਆਕਾਰੀ ਗ੍ਰੰਥ 'ਅਹੀਆਪੁਰ ਵਾਲੀ ਪੋਥੀ' ਦਾ ਨਾਮ ਧਰਾਅ ਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚ ਚੁੱਕਾ ਹੈ। ਇਸ ਗ੍ਰੰਥ ਦੇ ਲੇਖਕ ਪ੍ਰਸਿੱਧ ਖੋਜੀ ਵਿਦਵਾਨ ਪ੍ਰੋ. ਪ੍ਰੀਤਮ ਸਿੰਘ ਜੀ ਪਟਿਆਲੇ ਵਾਲੇ ਹਨ ਤੇ ਪ੍ਰਕਾਸ਼ਕ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਹੈ।

ਜਿਨ੍ਹਾਂ ਅਨੇਕ ਵਿਦਵਾਨ ਖੋਜੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਿਆਰੀ ਤੇ ਸੰਪੂਰਨਤਾ ਦਾ ਇਤਿਹਾਸ ਲਿਖਿਆ ਹੈ, ਉਨ੍ਹਾਂ ਰਾਹੀਂ ਪ੍ਰਗਟ ਕੀਤੇ ਸੈਂਕੜੇ ਸਾਲਾਂ ਦੇ ਖੋਜ-ਕਾਰਜਾਂ, ਤੱਥਾਂ ਤੇ ਵਿਚਾਰਾਂ ਨੂੰ ਅਤੇ ਨਾਲ ਹੀ ਪੱਕੀ ਹੋਈ ਹੋਈ ਧਾਂਰਨਾ ਨੂੰ ਪ੍ਰੋ. ਪ੍ਰੀਤਮ ਸਿੰਘ ਜੀ ਨੇ ਆਪਣੇ ਇਸ ਗ੍ਰੰਥ ਦੁਆਰਾ ਸਿਰਿਓਂ ਹੀ ਰੱਦ ਕਰ ਦਿੱਤਾ ਹੈ। ਇਸ ਸਿਲਸਿਲੇ ਵਿਚ ਆਪ ਨੇ ਬੀਤੀਆਂ ਸਦੀਆਂ ਦੇ ਪ੍ਰਮੁੱਖ ਵਿਦਵਾਨਾਂ ਦੀ ਖੋਜ-ਬੀਨ ਨੂੰ ਨਵੇਂ ਸਿਰੇ ਆਪ ਖੋਜਿਆ-ਪੜਤਾਲਿਆ ਹੈ। ਇਸ ਪੱਖ ਤੋ ਆਖਿਆ ਜਾ ਸਕਦਾ ਹੈ ਕਿ ਪ੍ਰੋ.ਸਾਹਿਬ ਦਾ ਇਹ ਖੋਜ-ਗ੍ਰੰਥ ਪਿਛਲੇ ਸਾਰੇ ਖੋਜ ਕਾਰਜ ਤੋਂ ਨਿਵੇਕਲਾ ਤੇ ਨਵਾਂ ਹੈ। ਇਹ ਖੋਜ-ਗ੍ਰੰਥ ਇਕ ਵੱਡੇ ਸਾਰੇ ਸਵਾਲੀਆ ਨਿਸ਼ਾਨ ਵਜੋਂ ਵੀ ਉੱਭਰ ਕੇ ਸਾਹਮਣੇ ਆਇਆ ਹੈ ਤੇ ਇੱਕ ਚੁਣੌਤੀ ਵਾਂਗ ਵੀ ਹੈ।

ਏਡੇ ਲੰਮੇ ਸਮੇਂ ਦੇ ਕੈਨਵਸ ਉਪਰ ਪੱਸਰੀ ਧਾਰਨਾ ਨੂੰ ਇਕ ਸਿਰਿਓਂ ਹੀ ਰੱਦ ਕਰਨ ਤੇ ਉਸਨੂੰ ਚੁਣੌਤੀ ਦੇਣ ਲਈ ਜਿਸ ਖੋਜ-ਬੀਨ ਤੇ ਜਿਗਰੇ ਦੀ ਲੋੜ ਹੈ- ਉਸ ਬਾਰੇ ਸੋਚ ਕੇ ਹੀ ਕਿਸੇ ਦਾ ਵੀ ਮਨ ਖ਼ੁਦ ਸੋਚ ਵਿਚ ਪੈ ਸਕਦਾ ਹੈ- ਕਿਉਂਕਿ ਸਿੱਖ ਸਮਾਜ ਦੇ ਸ਼ਰਧਾਲੂ ਨਿਰਦੇਸ਼ਕਾਂ ਦੀ ਲਕੀਰ ਦੀ ਫ਼ਕੀਰ ਨੂੰ ਅੱਖੋਂ ਪਰੋਖਿਆਂ ਕਰਨਾ ਅੱਜ ਤਕ ਕਿਸੇ ਲਈ ਵੀ ਸਹਿਜ ਨਹੀਂ ਰਿਹਾ। ਪ੍ਰੋ. ਪ੍ਰੀਤਮ ਸਿੰਘ ਜੀ ਨੇ ਖ਼ੁਦ ਹੀ ਆਪਣੇ ਇਸ ਗ੍ਰੰਥ ਵਿਚ ਲਿਖਿਆ ਹੈ-

"ਮੈਂ ਸੁਚੇਤ ਹਾਂ ਕਿ (ਅਹੀਆਪੁਰ ਵਾਲੀ) 'ਪੋਥੀ' ਦੇ ਡੂੰਘੇ ਅਧਿਐਨ ਨੇ ਅਨੇਕਾਂ ਮਹਾਂ ਇਤਿਹਾਸਕਾਰਾਂ ਤੇ ਮਹਾਂ-ਵਿਦਵਾਨਾਂ ਦੀਆਂ ਸਰਬ-ਪਰਵਾਨ ਮਨੌਤਾਂ ਦੇ ਖੰਡਨ ਲਈ ਇਕ ਖੁੱਲ੍ਹੇ ਥੜ੍ਹੇ 'ਤੇ ਲਿਆ ਖੜ੍ਹਾ ਕੀਤਾ ਹੈ, ਜਿਥੋਂ ਮੈਨੂੰ ਆਪਣੇ ਸਾਹਮਣਿਓਂ ਸਰੂਪ ਦਾਸ ਭੱਲਾ, ਭਾਈ ਸੰਤੋਖ ਸਿੰਘ, ਭਾਈ ਕਾਨ੍ਹ ਸਿੰਘ (ਨਾਭਾ), ਭਾਈ ਵੀਰ ਸਿੰਘ, ਸ੍ਰ. ਜੀ.ਬੀ. ਸਿੰਘ, ਪ੍ਰੋ. ਤੇਜਾ ਸਿੰਘ, ਬਾਬਾ ਪ੍ਰੇਮ ਸਿੰਘ, ਡਾ. ਮੋਹਨ ਸਿੰਘ ਦੀਵਾਨਾ, ਗਿਆਨੀ ਗਿਆਨ ਸਿੰਘ ਤੇ ਗਿਆਨੀ ਗੁਰਦਿੱਤ ਸਿੰਘ ਵਰਗੇ ਭੈਭੀਤ ਕਰ ਦੇਣ ਵਾਲੀ ਪ੍ਰਤਿਸ਼ਠਾ ਤੇ ਸਮੁੱਚੇ ਪੰਥ ਦੀ ਪ੍ਰਵਾਨਗੀ ਦੇ ਪਾਤਰ ਵਿਦਵਾਨਾਂ ਦਾ ਇਕ ਵੱਡਾ ਸਾਰਾ ਕਾਫ਼ਲਾ ਲੰਘਦਾ ਦਿੱਸ ਰਿਹਾ ਹੈ, ਜੋ ਇਕਮੱਤ ਹੋ ਕੇ 'ਪੋਥੀ' ਤੋਂ 'ਆਦਿ ਬੀੜ' ਤੇ ਆਦਿ ਬੀੜ ਤੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਗਸਣ ਦੇ ਸਿਧਾਂਤ ਦੇ ਪੱਖ ਵਿਚ ਹਨ। ਇਸ ਪਰਮ ਆਦਰਯੋਗ ਕਾਫ਼ਲੇ ਦੇ ਮੁਕਾਬਲੇ ਮੈਂ 'ਪੋਥੀ' ਹੱਥ ਵਿਚ ਫੜੀ, ਆਪਣਾ ਵੱਖਰਾ ਰਾਗ ਅਲਾਪਣ ਦਾ ਯਤਨ ਕਰ ਰਿਹਾ ਹਾਂ ਕਿ ਵਿੱਦਿਆ ਦੇ ਸਾਗਰੋ! ਗੁਰਮਤਿ ਤੇ ਗੁਰ-ਇਤਿਹਾਸ ਦੇ ਮਾਰਤੰਡੋ! ਪੰਥ ਵੱਲੋਂ

ਵਰੋਸਾਏ ਪੰਥ-ਹਿਤੈਸ਼ੀ ਵਿਦਵਾਨੋ! ਤੁਸੀਂ ਜੋ ਫੁਰਮਾ ਰਹੇ ਓ, ਅੱਖਰ ਅੱਖਰ ਸੱਚ ਹੋਵੇਗਾ, ਪਰ ਜੋ ਬੇਨਤੀ ਖ਼ੁਦ 'ਪੋਥੀ' ਕਰ ਰਹੀ ਹੈ, ਆਪ ਕੁਝ ਪਲਾਂ ਲਈ ਉਸ ਵੱਲ ਕੰਨ ਧਰਨ ਦੀ ਖੇਚਲ ਕਰੋ! ਮੈਂ ਤਾਂ ਤੁਹਾਡੇ ਚਰਨਾਂ ਦੀ ਧੂੜ ਆਪਣੇ ਮਸਤਕ ਉਤੇ ਲਾਉਣ ਨੂੰ ਆਪਣਾ ਸੁਭਾਗ ਸਮਝਦਾ ਹਾਂ, ਮੇਰੀ ਕੋਈ ਗੱਲ ਨਾ ਸੁਣੋ, ਪਰ 'ਪੋਥੀ' ਦੀ ਗੱਲ ਸੁਣਨ ਲਈ ਆਪਣੇ ਕੀਮਤੀ ਵਕਤ ਵਿਚੋਂ ਕੁਝ ਪਲ ਜ਼ਰੂਰ ਕੱਢੋ।"

ਪ੍ਰੋਫ਼ੈਸਰ ਪ੍ਰੀਤਮ ਸਿੰਘ ਜੀ ਨੇ ਅਹੀਆਪੁਰ ਵਾਲੀ ਪੋਥੀ ਦੇ ਅੱਖਰ-ਅੱਖਰ, ਪੰਗਤੀ-ਪੰਗਤੀ, ਸ਼ਬਦ-ਜੋੜਾਂ, ਰਾਗਾਂ, ਛੰਦਾਂ, ਅੰਕਾਂ ਆਦਿ ਦੀ ਖੋਜ-ਪੜਤਾਲ ਕਰਕੇ ਤੇ ਗੁਰੂ ਗ੍ਰੰਥ ਸਾਹਿਬ ਦੀ ਮੌਜੂਦਾ ਬੀੜ ਨਾਲ ਉਸ ਸਭ ਦਾ ਮਿਲਾਨ ਕਰਕੇ ਵੇਖਿਆ ਹੈ। ਇਸ ਸਾਰੇ ਕਾਰਜ ਤੋਂ ਆਪ ਇਸ ਪੱਕੇ ਨਤੀਜੇ ਉਪਰ ਪੁੱਜੇ ਹਨ ਕਿ **ਅਹੀਆਪੁਰ ਵਾਲੀ ਪੋਥੀ ਦਾ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਵਿਚ ਕੋਈ ਯੋਗਦਾਨ ਨਹੀਂ ਹੈ।** ਆਪ ਇਸ ਬਾਰੇ ਆਪਣੀ ਅੰਤਿਮ ਰਾਏ ਪ੍ਰਗਟ ਕਰਦਿਆਂ ਦਾਅਵੇ ਨਾਲ ਲਿਖਦੇ ਹਨ- "ਕੰਮ ਸ਼ੁਰੂ ਕਰਨ ਤੋਂ ਪਹਿਲਾਂ ਮੈਂ ਇਹ ਮਨ ਬਿਲਕੁਲ ਨਹੀਂ ਸੀ ਬਣਾਇਆ ਹੋਇਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹਰ ਹਾਲਤ ਵਿਚ 'ਪੋਥੀ' ਦੀ ਲਾਗ ਤੋਂ ਬਚਾਉਣਾ ਹੈ, ਪਰ ਕੰਮ ਜਿਉਂ ਜਿਉਂ ਅੱਗੇ ਵਧਦਾ ਗਿਆ, 'ਪੋਥੀ' ਬਦੋਬਦੀ ਮੈਨੂੰ ਇਸ ਨਤੀਜੇ ਵੱਲ ਧੂੰਹਦੀ ਗਈ ਕਿ ਮੇਰੀ ਆਪਣੀ ਇਕ ਸੁਤੰਤਰ ਹਸਤੀ ਹੈ ਜੋ 'ਆਦਿ ਬੀੜ' ਨਾਲੋਂ ਵੱਖਰੀ ਹੈ। ਮੈਂ ਨਿਮਾਣੀ ਸਹੀ, ਮੇਰਾ ਗੁਰੂ ਗ੍ਰੰਥ ਸਾਹਿਬ ਨਾਲ ਕੀ ਮੁਕਾਬਲਾ ਹੈ ? ਪਰ ਅਸੀਂ ਦੋਵੇਂ ਵੱਖ-ਵੱਖ ਰਾਹਾਂ ਉਤੇ ਤੁਰੇ ਵੱਖ-ਵੱਖ ਪਾਂਧੀ ਹਾਂ, ਤੁਸੀਂ ਮੇਰੀ ਹਸਤੀ ਨੂੰ ਮਧੋਲਣ ਤੇ ਨਾਲ ਹੀ 'ਆਦਿ ਬੀੜ' ਦੀ ਪਾਵਨਤਾ ਨੂੰ ਗੰਦਲਾਉਣ ਤੇ ਕਿਉਂ ਜ਼ੋਰ ਦੇ ਰਹੇ ਹੋ ?"

ਪ੍ਰੋ. ਪ੍ਰੀਤਮ ਸਿੰਘ ਜੀ ਦੀ ਖੋਜਬੀਨ ਅਨੁਸਾਰ ਉਨ੍ਹਾਂ ਦਾ ਦਾਅਵਾ ਹੈ ਕਿ ਜਿਨ੍ਹਾਂ ਵਿਦਵਾਨ ਇਤਿਹਾਸਕਾਰਾਂ ਜਾਂ ਗੁਰਬਾਣੀ ਸੰਗ੍ਰਹਿ ਦੇ ਖੋਜੀਆਂ ਨੇ ਅਹੀਆਪੁਰ ਵਾਲੀ ਪੋਥੀ ਨੂੰ ਭਾਈ ਗੁਰਦਾਸ ਵਾਲੀ 'ਆਦਿ ਬੀੜ' ਦਾ ਆਧਾਰ ਮੰਨਿਆਂ ਹੈ, ਉਨ੍ਹਾਂ ਨੇ ਇਸ 'ਪੋਥੀ' ਦੇ ਨਾ ਤਾਂ ਦਰਸ਼ਨ ਕੀਤੇ ਨੇ ਤੇ ਨਾ ਹੀ ਉਸਨੂੰ ਕਿਸੇ ਸ੍ਰੋਤ ਤੋਂ ਪੜ੍ਹ ਕੇ ਇਹ ਧਾਰਨਾ ਬਣਾਈ ਹੈ ਕਿ ਇਹ 'ਆਦਿ ਬੀੜ' ਦਾ ਆਧਾਰ ਹੈ। ਅਹੀਆਪੁਰ ਵਾਲੀ ਪੋਥੀ ਜਿਨ੍ਹਾਂ ਹੱਥਾਂ ਵਿਚ ਸੁਰਖ਼ਿਸ਼ਤ ਰਹੀ ਹੈ ਉਹ ਹੱਥ ਲੰਮੇ ਸਮੇਂ ਤਕ ਕਿਸੇ ਵੀ ਖੋਜੀ ਦੇ ਹੱਥਾਂ ਨੂੰ 'ਪੋਥੀ' ਤਕ ਪਹੁੰਚਣੋਂ ਰੋਕਦੇ ਰਹੇ ਤੇ ਕਿਸੇ ਵੀ ਕੀਮਤ ਉੱਤੇ ਉਨ੍ਹਾਂ ਦੀ 'ਪੋਥੀ' ਤਕ ਰਸਾਈ ਨਹੀਂ ਹੋਣ ਦਿੱਤੀ। ਪ੍ਰੋ. ਪ੍ਰੀਤਮ ਸਿੰਘ ਜੀ ਨੇ ਖ਼ੁਦ ਇਸ 'ਪੋਥੀ' ਤਕ ਪਹੁੰਚਣ ਵਾਸਤੇ ਜੋ ਤਰੱਦਦ ਕੀਤੇ ਤੇ ਜੱਫਰ ਜਾਲੇ ਨੇ, ਉਨ੍ਹਾਂ ਦੀ ਦਾਸਤਾਨ ਆਪ ਨੇ ਬੜੇ ਰੌਚਕ ਢੰਗ ਨਾਲ ਆਪਣੇ ਇਸ ਗ੍ਰੰਥ ਅਥਵਾ ਪੁਸਤਕ- 'ਅਹੀਆਪੁਰ ਵਾਲੀ ਪੋਥੀ'- ਵਿਚ ਲਿਖੀ ਹੈ। ਪਰ ਜਿਨ੍ਹਾਂ ਨੇ ਬਿਨਾਂ ਇਸ 'ਪੋਥੀ' ਦੇ ਦਰਸ਼ਨ- ਪਾਠਨ ਕੀਤਿਆਂ ਹੀ ਇਸ ਨੂੰ ਗੁਰੂ ਗ੍ਰੰਥ ਸਾਹਿਬ ਦੀ 'ਆਦਿ ਬੀੜ' ਦਾ ਆਧਾਰ ਆਖ ਕੇ ਭੁਲੇਖਿਆਂ ਵਿਚ ਪਾਉਣ ਦੀ ਕੋਸ਼ਿਸ਼ ਕੀਤੀ ਹੈ, ਉਨ੍ਹਾਂ ਦੀ ਖੋਜਬੀਨੀ ਦੀ ਵੀ ਪ੍ਰੋਫ਼ੈਸਰ ਸਾਹਿਬ ਨੇ ਚੰਗੀ ਖ਼ਬਰ ਲਈ ਹੈ।

ਪ੍ਰੋ. ਪ੍ਰੀਤਮ ਸਿੰਘ ਜੀ ਨੇ 'ਅਹੀਆਪੁਰ ਵਾਲੀ ਪੋਥੀ' ਦਾ ਵਿਸਤ੍ਰਿਤ ਅਧਿਐਨ ਕਰਦਿਆਂ ਉਸਦੀ ਸ਼ਬਦ-ਸਮੱਗਰੀ ਦੇ ਸੁਮੇਲ ਨੂੰ ਗੁਰੂ ਗ੍ਰੰਥ ਸਾਹਿਬ ਦੀ ਬੀੜ- ਬਾਣੀ ਨਾਲ ਮਿਲਾ ਕੇ ਵੇਖਿਆ ਹੈ। ਇਸ ਕੋਸ਼ਿਸ਼ ਵਿਚੋਂ ਦੋ ਪੱਖ ਉੱਭਰ ਕੇ ਸਾਹਮਣੇ ਆਏ ਹਨ। ਇਕ ਤਾਂ ਇਹ ਕਿ 'ਪੋਥੀ' ਵਿਚੋਂ ਗੁਰੂ ਗ੍ਰੰਥ ਸਾਹਿਬ ਦੀ ਸ਼ਬਦ-ਯੋਜਨਾ, ਸ਼ਬਦ-ਜੋੜਾਂ, ਰਾਗਾਂ, ਪੰਗਤੀਆਂ, ਛੰਦਾਂ ਤੇ ਅੰਕਾਂ ਆਦਿ ਦੀ ਅਗੇਤ-ਪਛੇਤ, ਅਮੇਲਤਾ ਤੇ ਵਾਧ-ਘਾਟ ਉਘੜਦੀ ਦਿੱਸਦੀ ਹੈ। ਦੂਜਾ ਪੱਖ ਹੈ- 'ਪੋਥੀ' ਵਿਚ ਕੁਝ ਐਸੇ ਨਾਵਾਂ ਆਦਿ ਦਾ ਮੌਜੂਦ ਹੋਣਾ ਜੋ ਗ੍ਰੰਥ ਸਾਹਿਬ ਦੀ ਬੀੜ ਵਿਚ ਮੂਲੋਂ ਹੀ ਨਦਾਰਦ ਹਨ। ਇਹੋ ਜਿਹੇ ਫ਼ਰਕ ਹੀ ਇਸ 'ਪੋਥੀ' ਤੋਂ ਸ਼ੁਰੂ ਹੋ ਕੇ 'ਗੁਰੂ ਗ੍ਰੰਥ ਦੀ ਬੀੜ' ਅਖਵਾਉਂਦੀਆਂ ਉਨ੍ਹਾਂ ਸਭਨਾਂ ਬੀੜਾਂ ਵਿਚ ਵੀ ਮਿਲਦੇ ਹਨ ਜੋ ਸੈਂਕੜਿਆਂ ਸਾਲਾਂ ਦੀ ਸ਼ਰਧਾ ਭਾਵਨਾ ਜਾਂ ਲੋਭ-ਲਾਲਚ ਅਧੀਨ ਕੀਤੇ ਗਏ ਬੀੜਾਂ ਦੇ ਅਨੇਕਾਂ ਉਤਾਰਿਆਂ ਵਜੋਂ ਜ਼ਹੂਰ ਵਿਚ ਆਉਂਦੇ ਰਹੇ ਹਨ। ਇਹੋ ਜਿਹੀਆਂ ਬੀੜਾਂ ਦਾ ਅਧਿਐਨ-ਵਿਵੇਚਨ ਸ੍ਰ. ਜੀ.ਬੀ. ਸਿੰਘ, ਡਾ. ਪਿਆਰ ਸਿੰਘ ਤੇ ਹੋਰ ਬਹੁਤ ਸਾਰੇ ਖੋਜੀ ਵਿਦਵਾਨ ਸਮੇਂ ਸਮੇਂ ਕਰਦੇ ਆਏ ਹਨ। ਪ੍ਰੋ. ਪ੍ਰੀਤਮ ਸਿੰਘ ਜੀ ਦਾ ਇਹ ਵਿਵੇਚਨ ਹੁਣ ਤਕ ਦੇ ਸਾਰੇ ਵਿਵੇਚਨਾਂ ਵਿਚੋਂ ਆਖ਼ਰੀ ਤੇ ਤਾਜ਼ਾ ਹੈ। ਪਰ ਇਸ ਵਿਵੇਚਨ ਦਾ ਆਕਾਰ-ਪ੍ਰਕਾਰ ਇਕ ਗੱਲ ਨੂੰ ਛੱਡ ਕੇ, ਪਹਿਲੇ ਵਿਵੇਚਨਾਂ ਦੀ ਸ਼੍ਰੇਣੀ ਵਿਚ ਹੀ ਆਉਂਦਾ ਹੈ।

ਜਿਹੜੀ ਇਕ ਗੱਲ ਪ੍ਰੋ. ਪ੍ਰੀਤਮ ਸਿੰਘ ਜੀ ਦੇ ਇਸ ਵਿਵੇਚਨ ਨੂੰ ਦੂਜਿਆਂ ਨਾਲੋਂ ਵਖਰਿਆਉਂਦੀ ਹੋਈ ਇਕ ਸਪਸ਼ਟ ਤੇ ਦੋ-ਟੂਕ ਨਤੀਜੇ ਉਪਰ ਪੁਚਾਉਂਦੀ ਹੈ- ਉਹ ਹੈ ਇਸ 'ਪੋਥੀ' ਤੋਂ ਗੁਰੂ ਅਰਜਨ ਦੇਵ ਜੀ ਦਾ ਪੂਰੀ ਤਰ੍ਹਾਂ ਅਛੋਹ ਰਹਿਣ ਦਾ ਦਾਅਵਾ। **ਪ੍ਰੋ. ਪ੍ਰੀਤਮ ਸਿੰਘ ਜੀ ਨੇ ਦਾਅਵੇ ਨਾਲ ਇਹ ਨਤੀਜਾ ਦੱਸਿਆ ਹੈ ਕਿ ਨਾ ਤਾਂ ਇਹ 'ਪੋਥੀ' ਗੁਰੂ ਅਰਜਨ ਦੇਵ ਜੀ ਨੇ ਬਾਬਾ ਮੋਹਨ ਕੋਲੋਂ ਮੰਗੀ, ਨਾ ਮੰਗਵਾਈ। ਨਾ ਬਾਬਾ ਬੁੱਢਾ ਜੀ ਬਾਬਾ ਮੋਹਨ ਕੋਲ ਗਏ, ਨਾ ਭਾਈ ਗੁਰਦਾਸ ਜੀ ਗਏ ਅਤੇ ਨਾ ਹੀ ਖ਼ੁਦ ਗੁਰੂ ਅਰਜਨ ਦੇਵ ਜੀ ਨੇ ਉਸਦੇ ਚੁਬਾਰੇ ਹੇਠ ਜਾ ਕੇ 'ਮੋਹਨ ਤੇਰੇ ਊਚੇ ਮੰਦਰ ਮਹਿਲ ਅਪਾਰਾ' ਵਾਲਾ ਸ਼ਬਦ ਉਚਾਰਿਆ।**

## ਇਕ ਛੁਪੇ ਹੋਏ ਤੱਤ ਦਾ ਉਘੜਨਾ

ਪ੍ਰੋ. ਪ੍ਰੀਤਮ ਸਿੰਘ ਜੀ ਦੀ ਇਸ 'ਪੋਥੀ' ਬਾਰੇ ਖੋਜ ਨੇ ਸਾਡੇ ਸਾਹਮਣੇ ਇਕ ਐਸੇ ਵਿਚਾਰ-ਤੱਤ ਨੂੰ ਉਘਾੜ ਕੇ ਰੱਖ ਦਿੱਤਾ ਹੈ ਜੋ ਪਹਿਲਾਂ ਮੌਜੂਦ ਤਾਂ ਹੈ ਸੀ, ਪਰ ਛੁਪਿਆ ਹੋਇਆ ਸੀ। ਇਸ ਨਾਲ ਇਕ ਅਜੇਹੇ ਸਿਲਸਿਲੇ ਦੀਆਂ ਕੜੀਆਂ ਵੀ ਆਪਸ ਵਿਚ ਜੁੜ ਗਈਆਂ ਹਨ, ਜਿਹੜਾ ਸਿਲਸਿਲਾ ਭਾਈ ਗੁਰਦਾਸ ਵਾਲੀ ਬੀੜ ਤੋਂ ਸ਼ੁਰੂ ਹੋਇਆ ਮੰਨਿਆ ਜਾਂਦਾ ਰਿਹਾ ਹੈ। ਪਰ ਪ੍ਰੋ. ਪ੍ਰੀਤਮ ਸਿੰਘ ਦੀ ਇਸ ਖੋਜ ਤੋਂ ਪਤਾ ਲਗਦਾ ਹੈ ਕਿ ਇਹ ਸਿਲਸਿਲਾ ਏਸੇ ਅਹੀਆਪੁਰ ਵਾਲੀ ਪੋਥੀ ਤੋਂ ਹੀ ਸ਼ੁਰੂ ਹੋ ਗਿਆ ਸੀ। ਬੇਸ਼ੱਕ ਭੌਤਕ ਪੱਖ ਤੋਂ ਇਸ 'ਪੋਥੀ' ਅਤੇ ਗੁਰੂ ਗ੍ਰੰਥ ਸਾਹਿਬ ਦੀ 'ਆਦਿ ਬੀੜ' ਦਾ ਆਪਸ ਵਿਚ ਕਦੇ ਰਿਸ਼ਤਾ ਨਾ ਜੁੜਿਆ ਹੋਵੇ, ਪਰ ਇਸ 'ਪੋਥੀ' ਤੇ 'ਆਦਿ ਬੀੜ' ਵੱਲ ਸੰਬੰਧਿਤ ਧਿਰਾਂ ਦੇ ਦ੍ਰਿਸ਼ਟੀਕੋਨ, ਰਵੱਈਏ ਅਤੇ ਪਹੁੰਚ ਤੋਂ ਇਨ੍ਹਾਂ ਦੋਹਾਂ ਵਿਚਕਾਰ ਇਕ ਕ੍ਰਮਿਕਤਾ, ਇਕ ਅਨੁਕਰਨ ਦ੍ਰਿਸ਼ਟੀਗੋਚਰ ਹੁੰਦਾ ਹੈ। ਇਹ ਦ੍ਰਿਸ਼ਟੀਕੋਨ ਦੋ ਸਿਰਿਆਂ ਤੇ ਬੈਠੀਆਂ ਦੋ ਧਿਰਾਂ ਦਾ ਹੈ। ਇਕ ਧਿਰ ਹੈ- ਉਹ ਸਤਿਗੁਰੂ ਸਾਹਿਬਾਨ, ਜਿਨ੍ਹਾਂ ਨੂੰ ਸਿੱਖ-ਸਮਾਜ ਵੱਲੋਂ ਸ੍ਰੀ ਗੁਰੂ ਨਾਨਕ ਪਰੰਪਰਾ ਦੇ 'ਸਤਿਗੁਰੂ' ਮੰਨਿਆ ਜਾਂਦਾ ਹੈ। ਅਤੇ ਦੂਜੀ ਧਿਰ ਹੈ- ਇਸ ਪਹਿਲੀ ਪਰੰਪਰਾ ਵਾਲੇ ਸਤਿਗੁਰੂ ਸਾਹਿਬਾਨ ਦੀ ਉਹ ਸੰਤਾਨ, ਜਿਸ ਨੇ ਆਪਣੇ ਪੂਜਨੀਕ ਸਤਿਗੁਰੂ ਪੁਰਖਾਂ ਵੱਲੋਂ ਬੇਮੁੱਖ ਤੇ ਨਾਬਰ ਹੋ ਕੇ ਆਪੋ-ਆਪਣੀਆਂ ਗੁਰਗੱਦੀਆਂ ਚਲਾਉਣ ਦੀ ਕੋਸ਼ਿਸ਼ ਕੀਤੀ। ਇਸ ਦੂਜੀ ਧਿਰ ਨੇ 'ਪੋਥੀ' ਜਾਂ 'ਆਦਿ ਬੀੜ' ਦਾ ਉਪਯੋਗ ਨਿਜੀ ਮਹਿਮਾ ਤੇ ਮਾਇਕ ਮਨੋਰਥਾਂ ਦੀ ਪੂਰਤੀ ਵਾਸਤੇ ਸਹਾਇਕ ਪਦਾਰਥ ਵਜੋਂ ਕੀਤਾ।

ਸਤਿਗੁਰੂ ਸਾਹਿਬਾਨ ਦੀ ਰਸਨਾ ਤੋਂ ਇਹ ਬਾਣੀ ਰੱਬੀ ਰਹਿਮਤ ਵਾਂਗ ਉੱਚਾਰਿਤ ਹੋਈ। ਉਨ੍ਹਾਂ ਨੇ ਇਸ ਉਪਰ ਕਬਜ਼ਾ ਨਹੀਂ ਕੀਤਾ, ਲੋਕ-ਕਲਿਆਣ ਲਈ ਉਸ ਨੂੰ ਰਾਗ-ਨਾਦ ਰਾਹੀਂ ਮਨੁੱਖ-ਮਾਤਰ ਵਿਚ ਵੰਡਿਆ। ਇਹ ਰੱਬੀ ਬਾਣੀ ਜੋ ਰੱਬ ਨਾਲ ਜੋੜਦੀ ਹੈ- ਉਸ ਨੂੰ ਸਤਿਗੁਰਾਂ ਨੇ ਆਪਣੀ ਨਿੱਜੀ ਜਾਇਦਾਦ ਨਹੀਂ ਸਮਝਿਆ ਤੇ ਨਾ ਹੀ ਉਸ ਨੂੰ ਆਪਣਾ ਉਤਰਾਧਿਕਾਰੀ ਮੰਨਿਆ ਤੇ ਨਾ ਹੀ ਗੁਰਗੱਦੀ ਦੀ ਪ੍ਰਤਿਸ਼ਠਾ

ਵਧਾਉਣ ਲਈ ਵਰਤਿਆ। ਸਤਿਗੁਰੂ ਸਾਹਿਬਾਨ ਨੇ- ਜਿਨ੍ਹਾਂ ਦੁਆਰਾ ਬਾਣੀ ਪ੍ਰਸਫੁਟਿਤ ਹੋਈ ਜਾਂ ਜਿਨ੍ਹਾਂ ਦੁਆਰਾ ਬਾਣੀ ਦੇ ਇਸ ਰੂਪ ਦੀ ਰਚਨਾ ਨਹੀਂ ਹੋਈ- ਕਦੇ ਵੀ 'ਪੋਥੀ' ਨੂੰ ਜਾਂ 'ਆਦਿ ਗ੍ਰੰਥ ਸਾਹਿਬ ਦੀ ਬੀੜ' ਨੂੰ ਆਪਣੇ ਕੋਲ ਰੱਖਣ ਜਾਂ ਆਪਣੀ ਪਦਵੀ ਦੀ ਪੁਸ਼ਟੀ ਲਈ ਨਹੀਂ ਵਰਤਿਆ। 'ਅਹੀਆਪੁਰ ਵਾਲੀ ਪੋਥੀ' ਬਾਰੇ ਵੀ ਵਿਦਵਾਨ ਇਤਿਹਾਸਕਾਰ ਅੱਜ ਤਕ ਇਹ ਨਹੀਂ ਦੱਸ ਸਕੇ ਕਿ ਇਸ 'ਪੋਥੀ' ਵਾਲੀ ਬਾਣੀ ਦੀ ਰਚਨਾ ਕਿਸ ਕਿਸ ਗੁਰੂ ਦੁਆਰਾ ਹੋਈ, ਜਾਂ ਕਿਸ ਗੁਰੂ ਨੇ ਕਿਸ ਕੋਲੋਂ ਕਿਸ ਗੁਰੂ ਜਾਂ ਭਗਤ ਦੀ ਬਾਣੀ ਲਿਖਵਾਈ, ਕਿਹੜੇ ਸਤਿਗੁਰੂ ਕੋਲ ਇਸ ਬਾਣੀ ਦੇ ਪ੍ਰਾਰੰਭਕ ਅੰਸ਼ ਰਹੇ ਤੇ ਬਾਅਦ ਵਿਚ ਸਮੁੱਚੀ ਪੋਥੀ ਕਿਸ ਗੁਰੂ ਕੋਲ ਰਹੀ। ਗੁਰੂ ਨਾਨਕ ਸਾਹਿਬ ਕੋਲ? ਗੁਰੂ ਅੰਗਦ ਸਾਹਿਬ ਕੋਲ? ਗੁਰੂ ਅਮਰਦਾਸ ਜੀ ਕੋਲ ਜਾਂ ਗੁਰੂ ਰਾਮਦਾਸ ਜੀ ਕੋਲ? ਲੈ ਦੇ ਕੇ ਜਿਨ੍ਹਾਂ ਤੱਥਾਂ ਬਾਰੇ ਚਰਚਾ ਹੁੰਦੀ ਹੈ ਉਹ ਇਹੋ ਦੱਸਦੇ ਹਨ ਕਿ ਪੋਥੀ ਉਨ੍ਹਾਂ ਭੱਲੇ ਸਾਹਿਬਜ਼ਾਦਿਆਂ ਕੋਲ ਜਾਂ ਸਾਹਿਬਜ਼ਾਦਿਆਂ ਦੇ ਸਾਹਿਬਜ਼ਾਦਿਆਂ ਦੇ ਕਬਜ਼ੇ ਵਿਚ ਹੀ ਰਹੀ- ਜਿਹੜੇ ਸਾਹਿਬਜ਼ਾਦੇ ਆਪਣੇ ਪਿਤਾ-ਪਿਤਾਮਾ ਸਤਿਗੁਰੂਆਂ ਵੱਲੋਂ ਅਸੰਤੁਸ਼ਟ ਤੇ ਨਾਬਰ ਰਹੇ ਅਤੇ ਜਿਨ੍ਹਾਂ ਨੇ 'ਪੋਥੀ' ਦੀ ਆਪਣੇ ਨਿੱਜੀ ਭੌਤਿਕ ਸਵਾਰਥਾਂ ਲਈ ਦੁਰਵਰਤੋਂ ਕੀਤੀ। ਗੁਰੂ ਅਰਜਨ ਦੇਵ ਜੀ ਨੇ ਜਾਂ ਉਨ੍ਹਾਂ ਦੇ ਪਿਤਾ ਗੁਰੂ ਰਾਮਦਾਸ ਜੀ ਨੇ ਭੱਲੇ ਸਾਹਿਬਜ਼ਾਦਿਆਂ ਬਾਰੇ ਆਪਣੀ ਰਸਨਾ ਤੋਂ ਜਾਂ ਕਲਮ ਦੁਆਰਾ ਕਦੇ ਕੁਝ ਨਹੀਂ ਆਖਿਆ। ਜੋ ਆਖਿਆ ਉਹ ਭਾਈ ਗੁਰਦਾਸ ਜੀ ਨੇ ਆਖਿਆ- ਜੋ ਕਿ ਖ਼ੁਦ ਗੁਰੂ ਨਹੀਂ ਸਨ ਤੇ ਲਖਮੀ ਚੰਦ-ਸ੍ਰੀ ਚੰਦ ਤੋਂ ਲੈ ਕੇ ਮੀਣੇ ਸਾਹਿਬਜ਼ਾਦਿਆਂ ਤਕ ਬਾਰੇ- ਉਨ੍ਹਾਂ ਨੇ ਵਧੀਆ ਬਚਨ ਵਰਤਨ ਤੋਂ ਪੂਰਾ ਪ੍ਰਹੇਜ਼ ਕੀਤਾ ਹੈ।

**ਪ੍ਰੋ. ਪ੍ਰੀਤਮ ਸਿੰਘ ਜੀ ਨੇ ਅਹੀਆਪੁਰ ਵਾਲੀ ਪੋਥੀ ਵਿਚ ਆਏ ਜਿਨ੍ਹਾਂ ਕੁਝ ਵਿਅਕਤੀਆਂ ਦੇ ਨਾਵਾਂ ਦੀ ਚਰਚਾ ਕੀਤੀ ਹੈ ਤੇ ਮੋਟੇ ਤੌਰ ਤੇ ਜਿਨ੍ਹਾਂ ਨਾਵਾਂ ਕਾਰਨ ਹੀ ਉਸ ਪੋਥੀ ਨੂੰ ਗੁਰੂ ਗ੍ਰੰਥ ਸਾਹਿਬ ਤੋਂ ਸੁਤੰਤਰ ਮੰਨਿਆ ਹੈ, ਉਹ ਨਾਮ ਹਨ- 'ਸਦਾ ਸੇਵਕ' ਤੇ 'ਗੁਲਾਮ। ਇਨ੍ਹਾਂ ਦੋਹਾਂ ਦੇ ਨਾਵਾਂ ਨਾਲ 'ਪੋਥੀ' ਵਿਚ ਬਾਣੀ ਵੀ ਦਰਜ ਹੈ, ਉਸ ਬਾਣੀ ਵਿਚ 'ਨਾਨਕ' ਨਾਮ ਦੀ ਛਾਪ ਵੀ ਹੈ। ਪੜ੍ਹਣ ਤੇ ਇਹ ਬਾਣੀ ਇਸ ਪਾਏ ਦੀ ਲਗਦੀ ਹੈ ਕਿ ਬਾਬਾ ਪ੍ਰੇਮ ਸਿੰਘ, ਗਿਆਨੀ ਗੁਰਦਿਤ ਸਿੰਘ ਤੇ ਡਾ. ਪਿਆਰ ਸਿੰਘ ਨੇ ਉਸ ਬਾਣੀ ਨੂੰ 'ਜੇਠਾ' ਜੀ ਦੀ ਉਸ ਵੇਲੇ ਦੀ ਰਚੀ ਬਾਣੀ ਮੰਨ ਲਿਆ ਹੈ ਜਦੋਂ 'ਜੇਠਾ ਜੀ' ਅਜੇ ਗੁਰੂ ਰਾਮ ਦਾਸ ਦੇ ਰੂਪ ਵਿਚ ਪ੍ਰਤਿਸ਼ਠਿਤ ਨਹੀਂ ਸਨ ਹੋਏ। ਪ੍ਰੰਤੂ ਪ੍ਰੋਫ਼ੈਸਰ ਪ੍ਰੀਤਮ ਸਿੰਘ ਜੀ ਆਪਣੀ ਖੋਜ ਅਨੁਸਾਰ ਇਸ ਮਤ ਨਾਲ ਸਹਿਮਤ ਨਹੀਂ ਹਨ।**

ਪ੍ਰੋ. ਪ੍ਰੀਤਮ ਸਿੰਘ ਜੀ ਦੀ ਖੋਜ ਅਨੁਸਾਰ 'ਗੁਲਾਮ' ਤੇ 'ਸਦਾ ਸੇਵਕ' ਗੁਰੂ-ਵੰਸ਼ ਵਿਚੋਂ ਤਾਂ ਹੈ ਸਨ ਪਰ ਗੁਰੂ ਨਹੀਂ ਸਨ, ਨਾ ਹੀ ਗੁਰੂ ਬਣਨ ਤੋਂ ਪਹਿਲਾਂ ਦੇ ਕਿਸੇ ਰੂਪ ਵਿਚ ਸਨ।

## ਗੁਲਾਮ ਕੌਣ ਸੀ ?

'ਗੁਲਾਮ ਕੌਣ ਸੀ?' ਦੇ ਸਿਰਲੇਖ ਹੇਠ ਪ੍ਰੋ. ਪ੍ਰੀਤਮ ਸਿੰਘ ਜੀ ਲਿਖਦੇ ਹਨ-

- 'ਗੁਲਾਮ' ਭਾਈ ਜੇਠਾ ਨਹੀਂ ਸੀ।
- ਉਹ ਜੋ ਕੋਈ ਵੀ ਸੀ, ਗੁਰੂ ਅਮਰਦਾਸ ਜੀ ਦਾ 'ਬਾਲ ਗੋਪਾਲ' ਸੀ।
- ਗੁਰੂ ਅਮਰਦਾਸ ਜੀ ਚੜ੍ਹਾਈ ਕਰ ਚੁੱਕੇ ਸਨ ਤੇ ਗੁਰਗੱਦੀ ਉਤੇ ਰਾਮਦਾਸ ਜੀ, ਗੁਰੂ ਬਣ ਕੇ ਸਜ ਚੁੱਕੇ ਸਨ। ਪਰ 'ਗੁਲਾਮ' ਕਿਆਂ ਨੂੰ ਭਾਈ ਜੇਠੇ ਦੀ ਇਹ ਤਰੱਕੀ ਪਸੰਦ ਨਹੀਂ ਸੀ ਕਿਉਂਕਿ ਸਾਰੀ ਦੁਨਿਆਵੀ ਤੇ ਪਾਰ-ਦੁਨਿਆਵੀ ਸ਼ਕਤੀ ਭੱਲਿਆਂ ਕੋਲੋਂ ਖੁੱਸ ਕੇ ਸੋਢੀਆਂ ਦੇ ਹੱਥਾਂ ਵਿਚ ਜਾਂਦੀ ਲਗਦੀ ਸੀ।
- ਗੁਰੂ ਅਮਰਦਾਸ ਨਾਲ ਆਪਣੇ ਰਿਸ਼ਤੇ ਤੇ ਸਿੱਖ-ਸੰਗਤਾਂ ਵਿਚ ਇਸ ਰਿਸ਼ਤੇ ਦੇ ਆਦਰ ਦਾ ਲਾਭ ਉਠਾ ਕੇ 'ਗੁਲਾਮ' ਆਪਣੀਆਂ ਰਚਨਾਵਾਂ ਵਿਚ ਨਾਨਕ ਵਾਲੀ ਛਾਪ ਵਰਤ ਕੇ ਅਤੇ ਆਪਣੀਆਂ ਰਚਨਾਵਾਂ ਨੂੰ 'ਪੋਥੀ' ਵਿਚ ਗੁਰੂ ਅਮਰਦਾਸ ਦੇ ਬਿਲਕੁਲ ਨਾਲ ਦੇ ਆਸਣ ਉੱਤੇ ਬਿਠਾ ਕੇ, ਖੁੱਸੀ ਹੋਈ ਗੁਰਿਆਈ ਦਾ ਅੱਧ-ਪਚੱਧ ਸੁਆਦ ਮਾਣਨ ਦਾ ਜਤਨ ਕਰਦਾ ਹੈ।
- 'ਗੁਲਾਮ' ਦੇ ਆਪਣੇ ਇਕਬਾਲੀਆ ਬਿਆਨ ਅਨੁਸਾਰ ਉਹ ਗੁਰੂ (ਅਮਰਦਾਸ) ਤੋਂ ਤੀਜੀ ਥਾਂ ਉਤੇ ਆਉਂਦਾ ਹੈ-"ਗੁਰੂ ਅਮਰਦਾਸ ਜੀ ਤੋਂ ਬਾਅਦ 'ਸੇਵਕ' ਜੋ 'ਪੂਰਾ ਸਤਿਗੁਰੂ' ਹੀ ਸੀ ਤੇ ਬਾਅਦ ਮੈਂ (ਅਰਥਾਤ 'ਗੁਲਾਮ') ਹਾਜ਼ਰ ਹਾਂ।"

ਇਸ ਤੋਂ ਬਾਅਦ ਪ੍ਰੋਫ਼ੈਸਰ ਸਾਹਿਬ ਲਿਖਦੇ ਹਨ- "ਇਹ ਸਾਰੀਆਂ ਸੇਧਾਂ, ਮੈਨੂੰ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਤੇ ਅੱਗੋਂ ਉਨ੍ਹਾਂ ਦੇ ਸਪੁੱਤਰ 'ਸਹੰਸਰ ਰਾਮ' ਜੀ ਵੱਲ ਲਿਜਾਂਦੀਆਂ ਦਿਸਦੀਆਂ ਹਨ। ਇਤਫ਼ਾਕ ਨਾਲ ਗੋਇੰਦਵਾਲ ਵਾਲੀਆਂ ਪੋਥੀਆਂ ਸ਼ੁਰੂ ਤੋਂ ਹੀ ਇਨ੍ਹਾਂ ਦੁਹਾਂ ਨਾਵਾਂ ਨਾਲ ਜੁੜੀਆਂ ਰਹੀਆਂ ਹਨ। ਫ਼ਰਕ ਸਿਰਫ਼ ਇਹ ਪਿਆ ਕਿ ਜਿਹੜੀਆਂ ਪੋਥੀਆਂ ਗੱਦੀ ਦੀ ਝਾਕ ਦੇ ਅੱਧ ਵਿਚਾਲਿਓਂ ਟੁੱਟ ਜਾਣ ਤੋਂ ਬਾਅਦ ਪੈਦਾ ਹੋਏ ਜਾਤੀ ਤੇ ਘਰੋਗੀ ਰੋਸ ਦੇ ਮਨੋਰੋਗੀ ਵਿਗਾੜ ਵਾਲੇ ਵਿਰੋਧੀ ਚਲਨ ਦਾ ਚਿੰਨ੍ਹ ਮਾਤਰ ਸਨ, ਉਨ੍ਹਾਂ ਨੂੰ ਸਰੂਪ ਦਾਸ ਭੱਲੇ ਵਰਗਿਆਂ ਦੀ ਚਤੁਰਾਈ ਨੇ ਸਿੱਖਾਂ, ਸਿੱਖਾਂ ਦੀ ਮੁੱਖ ਧਾਰਾ ਦੇ ਸੋਮੇ (ਆਦਿ ਬੀੜ) ਦਾ ਸੋਮਾ ਦਰਸਾਅ ਕੇ ਸਤਿਕਾਰਮਈ ਮਾਨਤਾ ਵਾਲੀ ਥਾਂ ਦਿਵਾ ਦਿੱਤੀ ਹੈ। ਵਿਪੱਖੀ ਭੱਲੇ ਸਾਹਿਬਜ਼ਾਦੇ, ਸਿਧਾਂਤ ਜਾਂ ਸਾਹਿਤ ਦੇ ਖੇਤਰ ਵਿਚ ਵਿਦਵਾਨਾਂ ਦੀ ਕੋਈ ਉਸ ਤਰ੍ਹਾਂ ਦੀ ਤ੍ਰਿ-ਲੜੀ ਪੈਦਾ ਕਰਨੋਂ ਅਸਮਰਥ ਰਹੇ ਜਿਸ ਤਰ੍ਹਾਂ ਦੀ 'ਤ੍ਰਿ-ਲੜੀ' ਪੈਦਾ ਕਰਨ ਵਿਚ 'ਮੀਣੇ' ਆਗੂ ਸਫ਼ਲ ਹੋਏ (ਪ੍ਰਿਥੀ ਚੰਦ-ਮਨੋਹਰ ਦਾਸ-ਹਰਿ ਜੀ)। ਇਸ ਲਈ ਜਿਥੇ ਮੀਣੇ ਸਾਹਿਬਜ਼ਾਦੇ ਆਪਣੀ ਸੰਪ੍ਰਦਾਇ ਬਣਾ ਕੇ, ਉਸ ਨੂੰ ਕਾਫੀ ਦੇਰ ਜਿਊਂਦੀ ਰੱਖਣ ਵਿਚ ਅੱਧ-ਪਚੱਧ ਕਾਮਯਾਬੀ ਹਾਸਿਲ ਕਰ ਸਕੇ, ਭੱਲੇ ਸਾਹਿਬਜ਼ਾਦੇ, 'ਪੋਥੀ' ਵਾਲੇ ਜਤਨ ਤੇ ਇੱਛਾ ਦੇ ਬਾਵਜੂਦ, ਕੋਈ ਵੱਖਰੀ ਸੰਪ੍ਰਦਾਇ ਖੜੀ ਨਾ ਕਰ ਸਕੇ।

'ਪੋਥੀ' ਦੇ ਪਤਰਾ 256ਓ ਉਤੇ ਮਿਲਦੀ 'ਗੁਲਾਮ'' ਦੀ ਅਹਿਮ ਰਚਨਾ ਗੁਰੂ ਅਮਰਦਾਸ ਦੇ ਬਾਅਦ ਕਿਸੇ "ਪੂਰੇ ਸਤਿਗੁਰੂ" ਵਰਗੇ 'ਸੇਵਕ' ਦੇ ਵਰੋਸਾਏ ਜਾਣ ਦੀ ਸਾਖੀ ਭਰਦੀ ਹੈ। ਇਹ 'ਸੇਵਕ' ਭਾਈ ਜੇਠਾ ਤਾਂ ਹੋ ਨਹੀਂ ਸਕਦਾ, ਕਿਉਂਕਿ ਉਹ ਗੁਰੂ ਅਮਰਦਾਸ ਦੇ ਬਾਅਦ ਪਹਿਲਾਂ ਹੀ ਸਤਿਗੁਰੂ ਬਣ ਚੁੱਕਾ ਸੀ ਤੇ ਪੂਰੇ ਸਤਿਗੁਰੂ ਵਰਗਾ ਸੇਵਕ ਨਹੀਂ ਸੀ ਰਿਹਾ। ਹਾਂ,ਇਹ ਸੱਜਣ ਗੁਰੂ ਅਮਰਦਾਸ ਦਾ ਸਾਹਿਬਜ਼ਾਦਾ ਹੋ ਸਕਦਾ ਹੈ, ਕਿਉਂਕਿ ਦੇਸ ਦੇ ਸਮਾਜਿਕ ਰਿਵਾਜ ਅਨੁਸਾਰ ਗੱਦੀ ਦੇ, ਵਿਰਾਸਤ ਵਿਚ ਮਿਲ ਜਾਣ ਦੀ ਝਾਕ, ਉਸੇ ਨੂੰ ਹੋ ਸਕਦੀ ਸੀ। 'ਗੁਲਾਮ' ਤੇ 'ਸਦਾ ਸੇਵਕ' ਦੀ ਭਾਲ ਨੇ ਸਾਨੂੰ ਅਜਿਹੀ ਥਾਂ ਲਿਆ ਖੜਾ ਕੀਤਾ ਹੈ, ਜਿਥੇ ਸ਼ਨਾਖ਼ਤ ਦੀ ਸੂਈ ਭੱਲਾ-ਵੰਸ਼ ਦੇ ਸਾਹਿਬਜ਼ਾਦਿਆਂ ਉਤੇ ਜਾ ਖੜੀ ਹੁੰਦੀ ਹੈ। ਸਾਹਿਬਜ਼ਾਦੇ ਸਨ- ਬਾਬਾ ਮੋਹਨ ਜੀ ਤੇ ਬਾਬਾ ਮੋਹਰੀ ਜੀ। ਬਾਬਾ ਮੋਹਰੀ ਜੀ ਉਮਰ ਭਰ ਗੁਰੂ-ਘਰ ਨਾਲ ਜੁੜੇ ਰਹੇ। ਇਸ ਪ੍ਰਕਰਣ ਵਿਚ ਬਾਬਾ ਸੁੰਦਰ ਦੀ 'ਗਵਾਹੀ' ਬੜੀ ਮੁੱਲਵਾਨ ਹੈ ਕਿਉਂਕਿ ਉਨ੍ਹਾਂ ਨੇ ਆਪਣੀ 'ਸਦ' ਨਾਂ ਦੀ ਬਾਣੀ ਵਿਚ ਬਾਬਾ ਮੋਹਰੀ ਜੀ ਦੇ 'ਸਨਮੁਖੀ ਸਿੱਖ' ਹੋਣ ਦੀ ਗਵਾਹੀ ਤਾਂ ਭਰ ਦਿੱਤੀ ਹੈ, ਪਰ ਬਾਬਾ ਮੋਹਨ ਜੀ ਬਾਰੇ ਪੂਰੀ ਚੁੱਪ ਸਾਧ ਛੱਡੀ ਹੈ। ਜਿਸ ਕਿਸੇ ਨੂੰ ਪਤਾ ਹੋਵੇ ਕਿ ਭਾਈ ਗੁਰਦਾਸ ਜੀ ਨੇ, ਆਪਣੀ ਇਕ ਵਾਰ ਵਿਚ ਬਾਬਾ ਮੋਹਨ ਨੂੰ, ਗੁਰਿਆਈ ਨਾ ਮਿਲਣ ਪਿਛੋਂ, ਦਿਮਾਗ਼ੀ ਰੋਗ ਦਾ ਸ਼ਿਕਾਰ ਬਣਿਆ ਦੱਸਿਆ ਹੋਇਆ ਹੈ, ਉਸ

ਲਈ ਬਾਬਾ ਸੁੰਦਰ ਜੀ ਦੀ ਚੁੱਪ ਬੜਬੋਲੀ ਸਾਬਤ ਹੋ ਸਕਦੀ ਹੈ। ਬਾਬਾ ਮੋਹਰੀ ਜੀ ਦੇ ਪੁੱਤਰ ਬਾਬਾ ਅਰਜਾਨੀ ਮੱਲ ਜੀ ਵੀ ਆਪਣੇ ਸਮੇਂ ਦੇ ਗੁਰੂ ਸਾਹਿਬਾਨ ਦੇ ਵਿਸ਼ਵਾਸ-ਪਾਤਰ ਸਿੱਖ ਸਨ। ਕੋਈ ਵੱਡੀ ਗੱਲ ਨਹੀਂ ਕਿ 'ਪੋਥੀ' ਦੇ ਸੰਮਤ ਵਾਲੇ ਪਤਰੇ ਵਿਚ ਜਿਸ ਸਰਾਪ ਦਾ ਡਰਾਵਾ ਸੋਢੀਆਂ ਦੇ ਲੜ ਲੱਗਣ ਵਾਲੇ ਸਹਿਗੋਤੀਆਂ ਨੂੰ ਦਿੱਤਾ ਹੋਇਆ ਹੈ, ਉਸ ਦਾ ਨਿਸ਼ਾਨਾ ਮੋਹਰੀ ਜੀ ਤੇ ਉਨ੍ਹਾਂ ਦੀ ਸੰਤਾਨ ਹੀ ਹੋਵੇ। ਇਸ ਕਾਂਟ-ਛਾਂਟ ਤੋਂ ਬਾਅਦ ਬਾਕੀ ਰਹਿ ਜਾਂਦੇ ਹਨ ਬਾਬਾ ਮੋਹਨ ਜੀ, ਜਿਨ੍ਹਾਂ ਦੇ ਨਾਂ ਨਾਲ ਅਹੀਆਪੁਰ ਵਾਲੀ ਪੋਥੀ ਤੇ ਗੋਇੰਦਵਾਲ ਵਾਲੀਆਂ ਹੋਰ ਪੋਥੀਆਂ ਜੁੜੀਆਂ ਰਹੀਆਂ ਹਨ ਤੇ ਜੋ ਗੁਰੂ ਅਰਜਨ ਦੇਵ ਜੀ ਦੇ ਗੋਇੰਦਵਾਲ ਤਸ਼ਰੀਫ਼ ਲਿਜਾ ਕੇ ਇਹ ਪੋਥੀਆਂ ਪ੍ਰਾਪਤ ਕਰਨ ਦੀ ਸਾਖੀ ਬੜੇ ਅਹਿਮ ਪਾਤਰ ਅਤੇ, 'ਮੋਹਨ ਤੇਰੇ ਉਚੇ ਮੰਦਰ' ਵਾਲੇ ਪੰਜਵੇਂ ਗੁਰੂ ਜੀ ਵਾਲੇ ਸ਼ਬਦ ਦੇ ਵੀ ਪਾਤਰ ਮੰਨੇ ਜਾਂਦੇ ਰਹੇ ਹਨ। ਸਾਰਿਆਂ ਪਾਸਿਆਂ ਤੋਂ ਵਿਚਾਰਨ ਉਪਰੰਤ ਲਗਦਾ ਇਹੀ ਹੈ ਕਿ ਜਿਸ 'ਸੇਵਕ' ਦਾ 'ਗੁਲਾਮ' ਜ਼ਿਕਰ ਕਰਦਾ ਹੈ, ਉਹ ਉਸ ਦੇ ਪਿਤਾ ਤੇ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਜੀ ਹੀ ਸਨ ਤੇ ਜ਼ਿਕਰ ਕਰਨ ਵਾਲਾ ਸੀ ਸਹੰਸਰ ਰਾਮ, ਬਾਬਾ ਮੋਹਨ ਜੀ ਦਾ ਸਪੁੱਤਰ, ਜੋ ਆਪਣੇ ਆਪ ਨੂੰ 'ਗੁਲਾਮ' ਦੱਸਦਾ ਹੈ।"

ਗੁਰੂ ਅਰਜਨ ਦੇਵ ਜੀ ਨੂੰ ਆਦਿ ਬੀੜ ਵਿਚ ਸੰਗ੍ਰਹਿ ਕਰਨ ਲਈ ਬਾਣੀ ਕਿਥੋਂ, ਕਿਵੇਂ ਤੇ ਕਿਸ ਸ੍ਰੋਤ ਤੋਂ ਪ੍ਰਾਪਤ ਹੋਈ, ਇਹ ਪ੍ਰਸ਼ਨ ਪ੍ਰੋ. ਪ੍ਰੀਤਮ ਸਿੰਘ ਜੀ ਦੇ ਇਸ ਖੋਜ ਗ੍ਰੰਥ- 'ਅਹੀਆਪੁਰ ਵਾਲੀ ਪੋਥੀ'- ਵਿਚ ਅਜੇ ਅਨੁਤਰਿੱਤ ਹੈ।ਸ਼ਾਇਦ ਆਪ ਇਸ ਦੀ ਚਰਚਾ ਇਸ (ਖੋਜ-ਗ੍ਰੰਥ ਅਥਵਾ ਪੁਸਤਕ) ਦੇ ਦੂਜੇ ਹਿੱਸੇ ਵਿਚ ਕਰਨ।

ਇਕ ਹੋਰ ਗੱਲ ਵੀ ਧਿਆਨ ਖਿੱਚਣ ਵਾਲੀ ਹੈ ਕਿ ਪ੍ਰੋ. ਪ੍ਰੀਤਮ ਸਿੰਘ ਜੀ ਨੇ ਅਹੀਆਪੁਰ ਵਾਲੀ ਪੋਥੀ ਦੇ ਹਰੇਕ ਅੰਗ ਅੱਖਰ ਦੀ ਤੁਲਨਾ ਮੌਜੂਦਾ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਅੰਗਾਂ-ਅੱਖਰਾਂ ਨਾਲ ਕੀਤੀ ਹੈ। ਪੋਥੀ ਤੇ ਇਸ ਬੀੜ ਵਿਚਕਾਰ ਸਮੇਂ ਦੀ ਬਹੁਤ ਵੱਡੀ ਵਿੱਥ ਹੈ, ਤੇ ਇਸ ਵਿੱਥ ਵਿਚ ਬੋਲੀ, ਉਸ ਦੀ ਜੁਗਤ ਤੇ ਵਿਆਕਰਨ ਦੇ ਪ੍ਰੌੜ੍ਹ ਹੋਣ ਦੀ ਬਹੁਤ ਗੁੰਜਾਇਸ਼ ਰਹੀ ਹੈ। ਬਾਣੀ ਦੇ ਖੋਜੀ ਵਿਦਵਾਨਾਂ ਨੇ ਇਸ ਵਿੱਥ ਵਿਚ ਹੋਏ ਬਹੁ-ਭਾਂਤ ਭਾਸ਼ਾ-ਵਿਕਾਸ ਦੀ ਚਰਚਾ ਵੀ ਕੀਤੀ ਹੈ। ਪ੍ਰੋਫੈਸਰ ਸਾਹਿਬ ਇਸ ਸਮੇਂ ਦੀ ਵਿੱਥ ਵਿਚ ਹੋਏ ਸੰਪਾਦਨ ਕਾਰਜਾਂ ਦਾ ਵਿਸ਼ਲੇਸ਼ਣ ਕਰਦਿਆਂ ਹੋਇਆਂ ਜੇ ਇਸ 'ਪੋਥੀ' ਅਤੇ ਮੌਜੂਦਾ ਗੁਰੂ ਗ੍ਰੰਥ ਸਾਹਿਬ ਦੇ ਆਪਸੀ ਸੰਬੰਧਾਂ ਦੀ ਅਣਹੋਂਦ ਨੂੰ ਪ੍ਰਮਾਣਤ ਕਰਦੇ ਤਾਂ ਗੱਲ ਹੋਰ ਵਜ਼ਨਦਾਰ ਹੋ ਜਾਂਦੀ।

## ਪ੍ਰੋਫੈਸਰ ਸਾਹਿਬ ਦੀ ਪ੍ਰਾਪਤੀ

ਹੁਣ ਅਸੀਂ ਪ੍ਰੋਫੈਸਰ ਪ੍ਰੀਤਮ ਸਿੰਘ ਜੀ ਦੀ ਵਿਸ਼ੇਸ਼ ਪ੍ਰਾਪਤੀ ਨੂੰ ਸਮਝਣ ਦੀ ਕੋਸ਼ਿਸ਼ ਕਰਾਂਗੇ। ਪ੍ਰੋ. ਸਾਹਿਬ ਦੇ ਇਸ ਖੋਜ-ਗ੍ਰੰਥ ਨੇ ਜਿਸ ਮਹੱਤਵਪੂਰਨ ਵਿਚਾਰ-ਤੱਤ ਨੂੰ ਉਜਾਗਰ ਕੀਤਾ ਹੈ, ਉਹ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਪ੍ਰਾਰੰਭਕ ਸੈਂਚਿਆਂ, 'ਪੋਥੀ' ਜਾਂ 'ਬੀੜ' ਬਾਰੇ ਸਤਿਗੁਰੂ ਸਾਹਿਬਾਨ ਦੇ ਰਵੱਈਏ, ਤੇ ਉਸ ਵੱਲ ਪਹੁੰਚ ਦਾ ਪਤਾ ਦੇਂਦਾ ਹੈ।

ਪਹਿਲੇ ਤਿੰਨ ਜਾਂ ਚਾਰ ਸਤਿਗੁਰਾਂ ਨੇ ਬਾਣੀ ਦੀ ਰਚਨਾ ਤਾਂ ਕੀਤੀ ਪਰ ਉਸ ਦੀ ਸਾਂਭ-ਸੰਭਾਲ ਦੇ ਦਾਅਵੇਦਾਰ ਸਤਿਗੁਰੂ ਸਾਹਿਬ ਆਪ ਨਹੀਂ ਬਣੇ, ਸਗੋਂ ਉਹ ਦਾਅਵੇਦਾਰ ਉਹ ਲੋਕ ਸਨ ਜਿਹੜੇ ਖ਼ੁਦ ਗੁਰੂ ਜਾਂ ਸਤਿਗੁਰੂ ਨਹੀਂ ਸਨ। ਉਹ ਲੋਕ ਬਾਣੀ ਦੇ ਮੂਲ- ਜੋੜਨ ਵਾਲੇ ਤੱਤ-ਦਰਸ਼ਨ- ਤੋਂ ਵੀ ਮੁਕਤ ਵਿਅਕਤੀ ਰਹੇ ਹਨ। ਉਨ੍ਹਾਂ ਦਾ ਤੱਤ-ਦਰਸ਼ਨ ਮਾਇਆ, ਅਥਵਾ ਪਦਾਰਥਕ ਪ੍ਰਾਪਤੀਆਂ ਤਕ ਸੀਮਤ ਸੀ- ਜਦੋਂਕਿ ਬਾਣੀ ਆਪਣੇ ਸੁਭਾਵ ਤੋਂ ਰੱਬ ਨਾਲ ਜੋੜਨ ਵਾਲੀ ਅਦੁੱਤੀ ਲਹਿਰ ਵਾਂਗ ਪ੍ਰਗਟੀ ਸੀ ਤੇ ਮਾਇਆ ਤੋਂ ਮੁਕਤੀ ਦਾ ਦਰਸ ਦੇਂਦੀ ਹੈ।

ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਵਲੋਂ ਤਿਆਰ ਕਰਵਾਈ ਬੀੜ ਦੇ ਪਹਿਲੇ ਪਾਠੀ ਭਾਈ ਬੰਨੋ ਨੇ- ਬੀੜ ਦਾ ਉਤਾਰਾ ਕਰ ਲਿਆ ਤੇ ਉਸ ਵਿਚ ਕੁਝ ਮਿਲਾਵਟ ਵੀ ਕਰ ਲਈ- ਜਿਸ ਕਾਰਨ ਉਹ ਦੂਜੀ ਬੀੜ 'ਖਾਰੀ ਬੀੜ' ਬਣ ਗਈ ਤੇ ਨਾਲ ਹੀ ਬਾਣੀ ਸੰਗ੍ਰਹਿ ਦੇ ਦੂਜੇ ਨਿਰਣਾਯਕ ਦੌਰ ਵਿਚ ਬਾਣੀ ਦੇ ਇਸ ਦੂਜੇ ਦੌਰ ਦੇ ਕਬਜ਼ੇਦਾਰਾਂ ਦਾ ਉਦਯ ਵੀ ਹੋ ਗਿਆ।

ਉਸ ਤੋਂ ਅਗਲੇ ਦੌਰ ਵਿਚ ਭਾਈ ਗੁਰਦਾਸ ਜੀ ਵਾਲੀ 'ਆਦਿ ਬੀੜ' ਉਪਰ ਜਿਸ ਕਬਜ਼ੇਦਾਰ ਦਾ ਜ਼ਿਕਰ ਖੁੱਲ੍ਹ ਕੇ ਆਇਆ ਹੈ-- ਉਹ ਸੀ ਧੀਰ ਮੱਲ ਤੇ ਉਸ ਨੇ ਵੀ ਇਹ ਕਬਜ਼ਾ ਅਧਿਆਤਮਕ ਪ੍ਰਾਪਤੀਆਂ ਲਈ ਨਹੀਂ ਸੀ ਕੀਤਾ। ਇਸ ਬਾਰੇ 'ਸੂਰਜ ਪ੍ਰਕਾਸ਼' ਵਿਚ ਜਿਵੇਂ ਜ਼ਿਕਰ ਆਉਂਦਾ ਹੈ, ਉਸ ਬੀੜ ਬਾਰੇ ਧੀਰ ਮੱਲ ਤੇ ਗੁਰੂ ਹਰਗੋਬਿੰਦ ਸਾਹਿਬ ਦੇ ਵੱਖੋ ਵੱਖ ਰਵੱਈਏ ਨੂੰ ਸਪਸ਼ਟ ਕਰਦਾ ਹੈ।

ਭਾਈ ਸੰਤੋਖ ਸਿੰਘ ਚੂੜਾਮਣੀ ਕ੍ਰਿਤ 'ਸੂਰਜ ਪ੍ਰਕਾਸ਼' ਵਿਚ ਦਰਜ ਗੁਰੂ ਹਰਗੋਬਿੰਦ ਸਾਹਿਬ ਤੇ ਗੁਰੂ ਤੇਗ ਬਹਾਦਰ ਸਾਹਿਬ ਦੀਆਂ ਯਾਤਰਾਵਾਂ ਨਾਲ ਜੁੜੀਆਂ ਦੋ ਪ੍ਰਸਿੱਧ ਸਾਖੀਆਂ ਹਨ ਜੋ ਦੱਸਦੀਆਂ ਹਨ ਕਿ ਗ੍ਰੰਥ ਸਾਹਿਬ ਦਾ ਸਥਾਨ ਸਤਿਗੁਰੂ ਸਾਹਿਬਾਨ ਦੇ ਮਨ ਵਿਚ ਕੀ ਸੀ- ਤੇ ਉਹਨਾਂ ਲੋਕਾਂ ਦੇ ਮਨ ਵਿਚ ਕੀ ਸੀ-- ਜੋ ਉਸ ਉਪਰ ਕਬਜ਼ਾ ਤਾਂ ਰੱਖਦੇ ਸਨ ਜਾਂ ਰੱਖਣਾ ਚਾਹੁੰਦੇ ਸਨ, ਪਰ ਆਪ ਗੁਰੂ ਨਹੀਂ ਸਨ। ਕਬਜ਼ਾ ਵੀ ਇਸ ਲਈ ਰੱਖਦੇ ਸਨ ਕਿ ਇਸ ਦੀ ਬਦੌਲਤ ਚੜ੍ਹਾਵਾ ਬਹੁਤ ਚੜ੍ਹ ਜਾਂਦਾ ਹੈ ਤੇ ਆਪਣਾ ਰੁਜ਼ਗਾਰ ਬਣਿਆਂ ਰਹਿੰਦਾ ਹੈ।

ਅਗਲੇ ਪੜਾਅ ਉਪਰ ਜਦੋਂ ਗੁਰੂ ਗ੍ਰੰਥ ਸਾਹਿਬ ਵਿਚ ਨੌਵੇਂ ਗੁਰੂ ਸਾਹਿਬ ਦੀ ਬਾਣੀ ਚੜ੍ਹੀ-- ਉਸ ਬਾਰੇ ਅਜੇ ਤਕ ਨਿਰਣਯ ਨਹੀਂ ਨਹੀਂ ਹੋ ਸਕਿਆ ਕਿ ਇਹ ਬਾਣੀ ਗੁਰੂ ਗੋਬਿੰਦ ਸਿੰਘ ਜੀ ਨੇ ਚੜ੍ਹਾਈ ਸੀ ਜਾਂ ਭਾਈ ਮਨੀ ਸਿੰਘ ਜੀ ਨੇ। ਕੋਈ ਇਸ ਨੂੰ 'ਦਮਦਮੀ ਬੀੜ' ਆਖਦਾ ਹੈ ਤੇ ਕੋਈ 'ਦਿੱਲੀ ਵਾਲੀ' ਜਾਂ ਕਿਸੇ ਹੋਰ ਨਾਮ-ਥਾਂਵ ਨਾਲ ਜੁੜੀ। ਬਾਣੀ ਬਾਰੇ ਵੀ ਅਜੇ ਮਤਭੇਦ ਕਾਇਮ ਹਨ-- ਖ਼ਾਸ ਕਰਕੇ 'ਰਾਗਮਾਲਾ' ਬਾਰੇ ਅਤੇ 'ਭਗਤਾਂ ਦੀ ਬਾਣੀ' ਬਾਰੇ।

**ਪਰ ਇਕ ਗੱਲ ਤੈਅ ਹੋ ਗਈ ਹੈ। ਗੁਰੂ ਗ੍ਰੰਥ ਸਾਹਿਬ ਉਪਰ ਕਬਜ਼ਾ ਗੁਰੂ ਸਾਹਿਬਾਂ ਦਾ ਪਹਿਲਾਂ ਵੀ ਨਹੀਂ ਰਿਹਾ, ਹੁਣ ਵੀ ਨਹੀਂ ਹੈ। ਕਾਬਜ਼ ਉਸੇ ਬਿਰਤੀ ਵਾਲੇ ਲੋਕ ਹੀ ਹਨ ਭਾਵੇਂ ਵੰਸ਼-ਪਰੰਪਰਾ ਤੋਂ ਗੱਲ ਅਗਾਂਹ ਟੁਰ ਗਈ ਹੈ। ਮੌਜੂਦਾ ਗੁਰੂ ਗ੍ਰੰਥ ਸਾਹਿਬ ਉਪਰ ਕਬਜ਼ਾ ਨਾ ਭੱਲਿਆਂ ਸਾਹਿਬਜ਼ਾਦਿਆਂ ਕੋਲ ਰਿਹਾ ਹੈ ਤੇ ਨਾ ਸੋਢੀਆਂ ਕੋਲ। ਕਬਜ਼ਾ ਸਿੱਧਾ ਸਿਆਸਤਦਾਨਾਂ ਦਾ ਹੋ ਗਿਆ ਹੈ ਤੇ ਉਨ੍ਹਾਂ ਨੇ ਆਪਣੇ ਆਪ ਨੂੰ 'ਪੰਥ' ਐਲਾਨ ਕੇ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਲਿਖ ਲਿਆ ਹੈ-ਮਿਥ ਲਿਆ ਹੈ। ਗੁਰੂ ਗ੍ਰੰਥ ਸਾਹਿਬ ਉਨ੍ਹਾਂ ਲਈ ਪੂਜਾ ਅਰਚਨਾ ਮੰਗਦੀ 'ਜਗਦੀ ਜੋਤਿ' ਹਨ। ਇਹ ਪੰਥ ਸਭ ਕੁਝ- ਭਗਤੀ ਮੁਕਤੀ ਤੇ ਭੁਗਤੀ- ਗੁਰੂ ਗ੍ਰੰਥ ਸਾਹਿਬ ਕੋਲੋਂ ਹੀ ਮੰਗਦੇ ਹਨ। ਉਸ ਦਾ ਪਾਠ ਕਰਦੇ ਹਨ, ਪੱਖਾ ਝਲਦੇ ਹਨ, ਹੀਟਰ ਤੇ ਏਅਰ ਕੰਡੀਸ਼ਨਰ ਉਸ ਦੀ ਸੇਵਾ ਵਿਚ ਰੱਖਦੇ ਹਨ। ਉਸ ਨੂੰ ਭੋਗ ਵੀ ਲਗਾਉਂਦੇ ਹਨ ਤੇ ਉਸ ਦੇ ਦਰਸ਼ਨ, ਪਾਠਾਂ ਦੀ ਮਾਇਆ ਵੀ ਵਸੂਲ ਕਰਦੇ ਹਨ। ...ਇਸ ਤਰ੍ਹਾਂ ਭੱਲੇ ਸਾਹਿਬਜ਼ਾਦਿਆ ਤੋਂ ਪ੍ਰਾਰੰਭ ਹੋਇਆ ਇਕ ਵਿਚਾਰ ਤੱਤ- ਸੋਢੀ ਮੀਣਿਆਂ ਤਕ ਵਿਕਸਿਤ ਹੁੰਦਾ -ਹੁੰਦਾ ਅੱਜ 'ਵਿਕਾਸ' ਦੀ ਚਰਮ ਸੀਮਾ ਤੇ ਪੁੱਜ ਗਿਆ ਹੈ।**

ਪ੍ਰੋਫੈਸਰ ਪ੍ਰੀਤਮ ਸਿੰਘ ਜੀ ਦੀ 'ਅਹੀਆਪੁਰ ਵਾਲੀ ਪੋਥੀ' ਬਾਰੇ ਖੋਜ ਉਸ ਬਿਰਤੀ ਦੀਆਂ ਕੜੀਆਂ ਨੂੰ ਮਿਲਾਣ ਵਿਚ ਸਫ਼ਲ ਰਹੀ ਹੈ- ਜਿਹੜੀ ਬਿਰਤੀ ਪਹਿਲਾਂ ਧੀਰ ਮੱਲ ਤੋਂ ਸ਼ੁਰੂ ਹੋਈ ਪ੍ਰਤੀਤ ਹੁੰਦੀ ਸੀ।

**– ਸੰਪਾਦਨ: ਮੁਹਿੰਦਰ ਸਿੰਘ ਕੂਕਾ**

VARTMAN HINDUSTAN (Punjabi Monthly)
WZ-1094 (15A) Basai Darapur, New Delhi-110015
APRIL - 2024
R.N.I. No. DEL PUN/2004/13786

# ਹੋਲਾ-ਹਮੱਲਾ : 2024 ਨੂੰ ਸਤਿਗੁਰੂ ਉਦੇ ਸਿੰਘ ਜੀ ਦੇ ਕਰ ਕੰਵਲਾਂ ਨਾਲ ਸਨਮਾਨਾ ਦੀ ਬਖਸ਼ਿਸ਼



ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਜੀ ਨੂੰ ਪੰਥਰਤਨ ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਣ



ਸ੍ਰੀ ਮਾਰਕੰਡਾ ਜੀ ਨੂੰ ਪੰਡਤ ਗੋਪਾਲ ਸਿੰਘ ਯਾਦਗਾਰੀ ਸਨਮਾਣ



ਸੂਬਾ ਗੁਲਜਾਰ ਸਿੰਘ ਜੀ ਨੂੰ ਸੂਬਾ ਕਰਤਾਰ ਸਿੰਘ ਹੋਠੀਆਂ ਯਾਦਗਾਰੀ ਸਨਮਾਣ



ਸੰਤ ਗੁਰਦੇਵ ਸਿੰਘ ਜੀਵਨ ਨਗਰ ਪੰਪ ਵਾਲੇ ਸਨਮਾਣ ਪ੍ਰਾਪਤ ਕਰਦੇ ਹੋਏ



ਪ੍ਰਧਾਨ ਹਜ਼ਾਰਾ ਸਿੰਘ ਦਿੱਲੀ ਨੂੰ ਸੇਵਾ ਸਨਮਾਣ ਦੀ ਬਖ਼ਸ਼ਸ



ਸੰਤ ਹਰਭਜਨ ਸਿੰਘ ਦਿੱਲੀ ਨੂੰ ਸੇਵਾ ਸਨਮਾਣ ਦੀ ਬਖ਼ਸ਼ਸ



ਸਤਿਗੁਰੂ ਜੀ 'ਵਰਤਮਾਨ ਹਿੰਦੁਸਤਾਨ' ਦਾ ਤਾਜ਼ਾ ਅੰਕ ਰਿਲੀਜ਼ ਕਰਦੇ ਹੋਏ



'ਵਰਤਮਾਨ ਹਿੰਦੁਸਤਾਨ' ਸਟਾਲ ਦਾ ਸੰਚਾਲਨ ਕਰਦੀਆਂ ਜਿਓਤਸਨਾ ਕੌਰ ਤੇ ਦੀਪਿਕਾ ਕੌਰ

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778